



**SPS HOSPITALS**
SATGURU PARTAP SINGH HEALTH CARE



Punjab's First Internationally Accredited Hospital

*Rishta, Zindagi Se.*

# International Quality Affordable Healthcare

## Centres Of Excellence


DEPT. OF CARDIAC SCIENCES


DEPT. OF NEUROLOGY, BRAIN & SPINE SURGERY


DEPT. OF JOINT REPLACEMENT & ORTHOPAEDICS


DEPT. OF OBS & GYNAECOLOGY


DEPT. OF PULMONOLOGY & CRITICAL CARE


DEPT. OF GASTROENTEROLOGY , GI SURGERY & LIVER TRAN SPLANT


DEPT. OF NEPHROLOGY, UROLOGY & KIDNEY TRANSPLANT


DEPT. OF ENT, HEAD & NECK SURGERY


DEPT. OF PEDIATRICS & NEONATOLOGY


DEPT. OF ONCOLOGY (CANCER CARE)


DEPT. OF PLASTIC & COSMETIC SURGERY


DEPT. OF GENERAL & MINIMAL INVASIVE SURGERY


DEPT. OF GENERAL MEDICINE, RHEUMATOLOGY & ENDOCRINOLOGY


DEPT. OF PSYCHIATRY & BEHAVIORAL SCIENCE


DEPT OF ANESTHESIA & PAIN MANAGEMENT


24x7 EMERGENCY

**Benchmarked Higher Tertiary Care Hospital With State-Of-The-Art Infrastructure And Synergistic Medical Professionalism**

- Region's 1st JCI Accredited Hospital Since 2005.
- 120+ Successful Kidney Transplants Since 2013.
- Centre of Excellence for Liver Transplants.
- Centre of Excellence for Trauma & Critical Care.
- Centre of Excellence for Cochlear Implants.
- Centre of Excellence for Bariatric Surgery
- Caring for International Patients Since 2013.
- Personalized Care for Visa Assistance, NABH Accredited Blood Bank
- Airport Transfers & Local Support.
- Lab, Radiology & Imaging Services

**Complete Care For Your Baby Under One Roof**

- Department Of Neonatology
- Department Of Pediatric Pulmonology & Critical Care
- Department Of Pediatric Neurology
- Department Of Pediatric & Fetal Cardiology
- Department Of Pediatric Hematology And Oncology
- Department Of Pediatric Surgery
- Department Of Nephrology

**EMERGENCY 24x7**
**82 83 83 83 92**



**Associated With All TPA'S & Insurance Companies**

**SATGURU PARTAP SINGH HOSPITALS**

Sherpur Chowk, G.T. Road, Ludhiana - 141 003. Punjab, India.

T: +91 161 6617111 / 6617222 / 6617333 / 6617444 E : info@spshospitals.com www.spshospitals.com

MKTG/09/2018


Sri Satguru Jagjit Singh Ji eLibrary NamdhariElibrary@gmail.com

# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**DECEMBER, 2023**

**Year : 20**
**Issue : 4**
Total Pages : 30

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018
Mob.: 981077369

## ਤਤਕਰਾ



ਫੋਟੋਗ੍ਰਾਫੀ : ਸੂਰਤਪਾਲ ਸਿੰਘ (ਸ੍ਰੀ ਭੈਣੀ ਸਾਹਿਬ )

**ADVERTISEMENT TARIFF**

| | B/W | Colour |
|---|---|---|
| Per Sq. Cm. | 75/- | 105/- |
| Full Page | 30,000/- | 42,000/- |
| Half Page | 15,000/- | 21,000/- |
| Qtr. Page | 7,500/- | 10,500/- |

Print Area in a pages :
24 cm x 17 cm = 408 sq. cm.

| | |
|---|---|
| No. of columns in a page | 3 |
| Length in column | 24 cm. |
| Width of column | 5.5 cm. |

ਚੰਦਾ (ਡਾਕ ਖਰਚ ਸਹਿਤ)

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**



Sri Satguru Jagjit Singh Ji eLibrary NamdhariElibrary@gmail.com

ਵਰਤਮਾਨ ਹਿੰਦੁਸਤਾਨ

VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

– ਸਰਬ ਸ਼ਕਤੀਮਾਨ

# ਕੇਂਦਰ ਚਾਹੁੰਦਾ ਤਾਂ ਦਰਿਆਈ ਪਾਣੀਆਂ ਤੇ ਐਸਵਾਈਐਲ ਦਾ ਗੰਭੀਰ ਮਸਲਾ ਨਿਬੜ ਸਕਦਾ ਸੀ

ਪੰਜਾਬ ਦੇ ਦਰਿਆਵਾਂ ਦਾ ਦੁੱਖਾਂ ਭਰਿਆ ਇਤਿਹਾਸ ਹੁਕਮਰਾਨਾਂ ਦੀ ਦੇਣ ਹੈ ਜੋ ਰਾਜਨੀਤੀਵਾਨਾਂ ਨੇ ਵੋਟ ਬੈਂਕ ਲਈ ਬੇਹਦ ਪੇਚੀਦਾ ਕਰ ਦਿਤਾ ਹੈ। ਜੇ ਰਾਜਸੀ ਪੰਡਤਾਂ ਤੇ ਕਾਨੂੰਨੀ ਮਾਹਰਾਂ ਦੀ ਮੰਨੀਏ ਤਾਂ ਦਰਿਆਈ ਪਾਣੀਆਂ ਤੇ ਐਸਵਾਈਐਲ ਦਾ ਮਸਲਾ ਕਾਨੂੰਨੀ ਤੌਰ ’ਤੇ ਬੇਹਦ ਮਜ਼ਬੂਤ ਪਰ ਸਿਆਸੀ ਪੱਖ ਤੋਂ ਕਮਜੋਰ ਹੈ। ਪੰਜਾਬ ਖ਼ਾਸ ਕਰ ਕੇ ਸਿੱਖ ਵਿਰੋਧੀ ਤਾਕਤਾਂ ਆਜ਼ਾਦੀ ਤੋਂ ਪਹਿਲਾਂ ਤੇ ਬਾਅਦ ਵਿਚ ਸਰਗਰਮ ਹਨ ਤਾਂ ਜੋ ਸਿੱਖੀ ਦੇ ਪ੍ਰਭਾਵ ਨੂੰ ਉਭਰਨ ਨਾ ਦਿਤਾ ਜਾਵੇ।

ਪੰਜਾਬ ਦੇ ਦਰਿਆਵਾਂ ਨੂੰ ਰਿਪੇਰੀਅਨ ਸਿਧਾਂਤ ਤੋਂ ਵਾਂਝਿਆਂ ਕੀਤਾ ਗਿਆ ਹੈ। ਇਸ ਸੱਭ ਲਈ ਦੇਸ਼ ਦੇ ਹੁਕਮਰਾਨ ਤੇ ਕੁਝ ਸਿੱਖ ਲੀਡਰ ਜ਼ਿੰਮੇਵਾਰ ਹਨ, ਜਿਨ੍ਹਾਂ ਦਾ ਇੱਕੋ-ਇੱਕ ਮਕਸਦ ਰਾਜਸੀ ਤਾਕਤ ਨਿਜੀ ਹਿਤਾਂ ਲਈ ਪ੍ਰਾਪਤ ਕਰਨਾ ਸੀ। ਇਸ ਮਾਮਲੇ ਵਿਚ ਵਿਵਾਦਤ ਸਖਸੀਅਤਾਂ ਵਿਚ ਸਾਬਕਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ, ਸਾਬਕਾ ਪ੍ਰਧਾਨ ਮੰਤਰੀ ਮੁਰਾਰਜੀ ਦੇਸਾਈ, ਸਾਬਕਾ ਮੁੱਖ ਮੰਤਰੀ ਗਿ. ਜੈਲ ਸਿੰਘ (ਸਾਬਕਾ ਰਾਸ਼ਟਰਪਤੀ), ਸਾਬਕਾ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ, ਸਾਬਕਾ ਮੁੱਖ ਮੰਤਰੀ ਦਰਬਾਰਾ ਸਿੰਘ, ਸਾਬਕਾ ਮੁੱਖ ਮੰਤਰੀ ਸੁਰਜੀਤ ਸਿੰਘ ਬਰਨਾਲਾ, ਸਾਬਕਾ ਪ੍ਰਧਾਨ ਮੰਤਰੀ ਰਾਜੀਵ ਗਾਂਧੀ, ਸੰਤ ਹਰਚੰਦ ਸਿੰਘ ਲੌਂਗੋਵਾਲ, ਹਰਿਆਣਾ ਦੇ ਸਾਬਕਾ ਮੁੱਖ ਮੰਤਰੀ ਭਜਨ ਲਾਲ, ਚੌਧਰੀ ਦੇਵੀ ਲਾਲ ਆਦਿ ਸ਼ਾਮਲ ਸਨ। ਇਹ ਜ਼ਿਕਰਯੋਗ ਹੈ ਕਿ ਹੁਣ ਸਿਆਸੀ ਸਥਿਤੀਆਂ ਬਦਲ ਚੁਕੀਆਂ ਹਨ। ਇਹ ਨਹਿਰ ਬਣਾਉਣ ਦੀ ਕੋਸ਼ਿਸ਼ ਨੇ ਪੰਜਾਬ ਨੂੰ 1980 ਵਿਚ ਨਾ-ਵਰਨਣਯੋਗ ਦੁੱਖ ਦਿਤੇ। ਇਸ ਲਈ ਬਿਨਾ ਕਿਸੇ ਸਿਆਸੀ ਕਿੜ ਦੇ ਕੇਂਦਰ ਸਰਕਾਰ ਨੂੰ ਬੜੀ ਸੂਝ-ਬੂਝ ਨਾਲ ਇਹ ਮਸਲਾ ਸੁਲਝਾ ਦੇਣਾ ਚਾਹੀਦਾ ਹੈ ਤਾਂ ਜੋ ਬੀਤੇ ਸਮੇਂ ਦੇ ਜ਼ਖ਼ਮ ਮੁੜ ਹਰੇ ਨਾ ਹੋ ਸਕਣ। ਇਸ ਮਸਲੇ ਨੂੰ ਇਤਿਹਾਸ ਨਾਲ ਜੋੜਨ ਅਤੇ ਸੁਲਝਾਉਣ ਦੀ ਲੋੜ ਹੈ।

ਸੰਖੇਪ ਵਿਚ ਇਹ ਵੀ ਦਸਿਆ ਜਾਂਦਾ ਹੈ ਕਿ 1977 ਵਿਚ ਜਨਤਾ ਪਾਰਟੀ ਦੀ ਕੇਂਦਰ ਸਰਕਾਰ ਵਿਚ ਉਸ ਦੇ ਪ੍ਰਧਾਨ ਮੰਤਰੀ ਮੁਰਾਰਜੀ ਦੇਸਾਈ ਬਣੇ। ਇਹ ਹਕੂਮਤ ਇੰਦਰਾ ਗਾਂਧੀ ਨੂੰ ਹਰਾ ਕੇ ਸਾਂਝੀਆਂ ਪਾਰਟੀਆਂ ਦੀ ਸੀ। ਉਸ ਵੇਲੇ ਪੰਜਾਬ ਦੇ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਤੇ ਹਰਿਆਣਾ ਦੇ ਮੁੱਖ ਮੰਤਰੀ ਚੌਧਰੀ ਦੇਵੀ ਲਾਲ ਸਨ। ਸ੍ਰ. ਬਾਦਲ ਤੇ ਚੌਧਰੀ ਦੇਵੀ ਲਾਲ ਬੜੇ ਡੂੰਘੇ ਮਿੱਤਰ ਸਨ। ਇਸ ਮਿੱਤਰਤਾ ਵਿਚ ਹੀ ਹਰਿਆਣਾ ਨੇ ਐਸਵਾਈਐਲ ਨਹਿਰ ਕੱਢਣ ਲਈ ਪੰਜਾਬ ਨੂੰ ਦੋ ਕਰੋੜ ਰੁਪਏ ਦਿਤੇ। ਇਸ ਤੋਂ ਪਹਿਲਾਂ ਇੰਦਰਾ ਗਾਂਧੀ ਨੇ ਸੰਨ 1976 ਵਿਚ ਗਿ. ਜੈਲ ਸਿੰਘ ਦੀ ਪੰਜਾਬ ਵਿਚ ਸਰਕਾਰ ਸਮੇਂ ਧੱਕੇ ਨਾਲ ਹਰਿਆਣੇ ਨੂੰ ਵਾਧੂ ਪਾਣੀ ਦੇ ਦਿਤਾ ਸੀ ਤੇ ਮਸਲਾ ਸੁਪ੍ਰੀਮ ਕੋਰਟ ਵਿਚ ਚਲਾ ਗਿਆ ਪਰ 1980 ’ਚ ਮੁੜ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਬਣੀ ਤਾਂ ਉਸ ਨੇ ਹਿੱਕ ਦੇ ਜੋਰ ਨਾਲ ਉਸ ਵੇਲੇ ਦੇ ਮੁੱਖ ਮੰਤਰੀ ਦਰਬਾਰਾ ਸਿੰਘ ਨੂੰ ਇਹ ਕੇਸ ਸੁਪ੍ਰੀਮ ਕੋਰਟ ’ਚੋਂ ਵਾਪਸ ਲੈਣ ਲਈ ਹੁਕਮ ਕੀਤਾ। ਦਰਬਾਰਾ ਸਿੰਘ ਨੇ ਸਰਕਾਰ ਬਚਾਉਣ ਲਈ ਡਰਦਿਆਂ ਕੇਸ ਵਾਪਸ ਲੈ ਲਿਆ। ਇਹ ਘਟਨਾ ਸੰਨ 1981 ਦੀ ਹੈ। ਇਸ ਦੇ ਸਿੱਟੇ ਵਜੋਂ ਹੀ ਪੰਜਾਬ ਵਿਚ ਹਿੰਸਾ ਹੋਈ, ਜੋ ਸੂਬੇ ਨੂੰ ਤਬਾਹ ਕਰ ਗਈ। ਇਸ ਹਿੰਸਾ ਕਾਰਨ ਹੀ ਅੱਜ ਵੀ ਪੰਜਾਬ ਕਰਜ਼ੇ ਦੀ ਮਾਰ ਹੇਠ ਹੈ। ਕਿਸਾਨ ਕਰਜ਼ੇ ਕਾਰਨ ਹੀ ਖੁਦਕੁਸ਼ੀਆਂ ਕਰ ਰਿਹਾ ਹੈ। ਇਸ ਮਸਲੇ ਨੇ ਪੰਜਾਬੀਆਂ ਖਾਸ ਕਰ ਕੇ ਸਿੱਖਾਂ ਨੂੰ ਬੜੀ ਬੁਰੀ ਤਰ੍ਹਾਂ ਬਰਬਾਦ ਕੀਤਾ। ਇਸ ਹਿੰਸਕ ਦੌਰ ਵਿਚ ਹੀ ਰਾਜੀਵ ਗਾਂਧੀ ਲੌਂਗੋਵਾਲ ਇਤਿਹਾਸਕ ਸਮਝੌਤਾ 1986 ਵਿਚ ਹੋਇਆ। ਉਸ ਵੇਲੇ ਪੰਜਾਬ ਦੇ ਅਕਾਲੀ ਮੁੱਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਸਨ ਪਰ ਅਫ਼ਸੋਸ ਕਿ ਕੇਂਦਰ ਸਰਕਾਰ ਨੇ ਇਸ ਸਮਝੌਤੇ ’ਤੇ ਅਮਲ ਕਰਨ ਵਿਚ ਬੜੀ ਨਾਕਾਮੀ ਵਿਖਾਈ, ਜਿਸ ਦਾ ਖ਼ਾਮਿਆਜ਼ਾ ਪੰਜਾਬ ਦੇ ਲੋਕ ਭੁਗਤ ਰਹੇ ਹਨ। ਸਮੇਂ ਦੀ ਮੰਗ ਹੈ ਕਿ ਇਸ ਮਸਲੇ ਨੂੰ ਇਤਹਿਸਾਕ ਸਬਕ ਸਮਝ ਕੇ ਹਲ ਕੀਤਾ ਜਾਵੇ ਜੋ ਪੰਜਾਬ ਦੇ ਲੋਕ ਮੁੜ ਮਾੜਾ ਦੌਰ ਨਾ ਵੇਖ ਸਕਣ।



Sri Satguru Jagjit Singh Ji eLibrary NamdhariElibrary@gmail.com

### ਤਾਂ ਕਿ ਸਨਦ ਰਹੇ:

ਸੋਮਵਾਰ, 17 ਦਸੰਬਰ, 2012 (ਹਵਾਈ ਜਹਾਜ਼ ਰਾਹੀਂ ਕੀਮਤ ਮੁੰਬਈ, ਨਾਗਪੁਰ, ਕੋਲਕਾਤਾ 5/- ਰੁਪਏ, ਸ੍ਰੀਨਗਰ 3/- ਰੁਪਏ) **ਅਜੀਤ**



ਸ੍ਰੀ ਭੈਣੀ ਸਾਹਿਬ ਵਿਖੇ ਠਾਕੁਰ ਉਦੈ ਸਿੰਘ ਨਾਮਧਾਰੀ ਸੰਪਰਦਾ ਦੇ ਮੁਖੀ ਵਜੋਂ ਸੇਵਾ ਸੰਭਾਲਣ ਮੌਕੇ ਸੱਚਖੰਡ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਧਰਮ ਪਤਨੀ ਮਾਤਾ ਚੰਦ ਕੌਰ ਜੀ, ਸੰਤ ਜਗਤਾਰ ਸਿੰਘ ਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰ. ਐਚ.ਐਸ. ਹੰਸਪਾਲ, ਮੀਤ ਪ੍ਰਧਾਨ ਸੁਰਿੰਦਰ ਸਿੰਘ ਨਾਮਧਾਰੀ ਤੇ ਹੋਰ। ਤਸਵੀਰ : ਮੁਨੀਸ਼

# ਠਾਕੁਰ ਉਦੈ ਸਿੰਘ ਜੀ ਨੇ ਨਾਮਧਾਰੀ ਸੰਪਰਦਾ ਦੇ ਮੁਖੀ ਵਜੋਂ ਸੇਵਾ ਸੰਭਾਲੀ

**ਗੁਰਿੰਦਰ ਸਿੰਘ**

**ਲੁਧਿਆਣਾ, 16 ਦਸੰਬਰ:** ਨਾਮਧਾਰੀ ਸੰਪਰਦਾ ਦੇ ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ਸਥਿਤ ਹਰੀ ਮੰਦਰ ਵਿਖੇ ਅੱਜ ਸਾਦਾ ਰਸਮਾਂ ਦੌਰਾਨ ਠਾਕੁਰ ਉਦੈ ਸਿੰਘ ਨੂੰ ਸੰਪਰਦਾ ਦੇ ਨਵੇਂ ਮੁਖੀ ਵਜੋਂ ਸੇਵਾ ਸੌਂਪ ਦਿੱਤੀ ਗਈ। ਅੱਜ ਬਾਅਦ ਦੁਪਹਿਰ ਪੌਣੇ ਤਿੰਨ ਵਜੇ ਦੇ ਕਰੀਬ ਦੇਸ਼ ਵਿਦੇਸ਼ ਤੋਂ ਪੁੱਜੀਆਂ ਸੰਗਤਾਂ ਦੀ ਹਾਜ਼ਰੀ ਵਿਚ ਠਾਕੁਰ ਉਦੈ ਸਿੰਘ ਜੀ ਨੂੰ ਇਹ ਸੇਵਾ ਸੌਂਪੀ ਗਈ। ਇਸ ਮੌਕੇ ਸੂਬਾ ਬਲਵਿੰਦਰ ਸਿੰਘ ਝੱਲ ਨੇ ਸੰਗਤਾਂ ਨੂੰ ਇਕ ਸੰਦੇਸ਼ ਪੜ੍ਹ ਕੇ ਸੁਣਾਇਆ, ਜਿਸ ਵਿਚ ਕਿਹਾ ਗਿਆ ਹੈ ਕਿ ''ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਅਤੇ ਮਾਤਾ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਸੰਪਰਦਾ ਦੀ ਸੇਵਾ ਸੰਭਾਲ

**ਸੰਗਤਾਂ ਨੂੰ ਠਾਕੁਰ ਉਦੈ ਸਿੰਘ ਜੀ ਦੇ ਹੁਕਮ ਅਨੁਸਾਰ ਚੱਲਣ ਦੀ ਅਪੀਲ**

ਠਾਕੁਰ ਉਦੈ ਸਿੰਘ ਨੂੰ ਸੌਂਪੀ ਗਈ ਹੈ। ਸੰਗਤਾਂ ਇਨ੍ਹਾਂ ਦੇ ਹੁਕਮ ਅਨੁਸਾਰ ਹੀ ਚੱਲਣ।'' ਸੰਦੇਸ਼ ਤੋਂ ਬਾਅਦ ਸੰਗਤਾਂ ਨੇ ਜੈਕਾਰੇ ਛੱਡ ਕੇ ਇਸ ਨੂੰ ਪ੍ਰਵਾਨਗੀ ਦਿੱਤੀ। ਇਸ 'ਤੇ ਠਾਕੁਰ ਉਦੈ ਸਿੰਘ ਜੀ ਨੇ ਉੱਠ ਕੇ ਮਾਤਾ ਚੰਦ ਕੌਰ ਜੀ ਕੋਲੋਂ ਅਸ਼ੀਰਵਾਦ ਲਿਆ ਅਤੇ ਨਾਮਧਾਰੀ ਸੰਪਰਦਾ ਦੇ ਆਸਣ 'ਤੇ ਬਿਰਾਜਮਾਨ ਹੋ ਗਏ। ਬਾਦ ਵਿਚ ਨਾਮ ਸਿਮਰਨ ਅਤੇ ਕੀਰਤਨ ਦੇ ਪ੍ਰਵਾਹ ਚੱਲੇ, ਜੋ ਕਿ ਦੇਰ ਸ਼ਾਮ ਤੱਕ ਜਾਰੀ ਰਹੇ। ਇਸ ਮੌਕੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਬਚਨਾਂ ਦੀ ਰਿਕਾਰਡਿੰਗ ਸੁਣਾਈ ਗਈ। ਉਪਰੰਤ ਸੂਬਾ ਬਲਵਿੰਦਰ ਸਿੰਘ ਝੱਲ ਨੇ ਅਰਦਾਸ ਕੀਤੀ। ਇਸ ਮੌਕੇ ਮਾਤਾ ਚੰਦ ਕੌਰ ਜੀ ਤੋਂ ਇਲਾਵਾ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰ. ਐਚ.ਐਸ. ਹੰਸਪਾਲ, ਮੀਤ ਪ੍ਰਧਾਨ ਸੁਰਿੰਦਰ ਸਿੰਘ ਨਾਮਧਾਰੀ, ਸੰਤ ਜਗਤਾਰ ਸਿੰਘ, ਬੀਬਾ ਸਾਹਿਬ ਕੌਰ, ਬੀਬੀ ਗੁਰਸ਼ਰਨ ਕੌਰ ਧਰਮਪਤਨੀ ਸਤਿਗੁਰੂ ਉਦੈ ਸਿੰਘ, ਕਾਕਾ ਜੈ ਸਿੰਘ, ਕਾਕਾ ਉਤਮ ਸਿੰਘ, ਸੰਤ ਬਲਦੇਵ ਸਿੰਘ ਕਾਕੂ, ਸੰਤ ਜਗਦੀਸ਼ ਸਿੰਘ ਵਰਿਆਮ, ਸੂਬਾ ਸਰਬਜੀਤ ਸਿੰਘ ਨਾਮਧਾਰੀ, ਸੰਤ ਅਜੀਤ ਸਿੰਘ ਲਾਇਲ, ਸੰਤ ਅਜੀਤ ਸਿੰਘ



Sri Satguru Jagjit Singh Ji eLibrary NamdhariElibrary@gmail.com

ਨਾਮਧਾਰੀ, ਸੰਤ ਤਾਰਾ ਸਿੰਘ ਅਨਜਾਣ, ਸੂਬਾ ਰੇਸ਼ਮ ਸਿੰਘ ਕੈਨੇਡਾ, ਸੂਬਾ ਸਤਨਾਮ ਸਿੰਘ ਆਸਟਰੇਲੀਆ, ਵਿਦਿਅਕ ਜੱਥਾ ਇਸਤਰੀ ਵਿੰਗ ਦੀ ਆਗੂ ਬੀਬੀ ਸੁਰਜੀਤ ਕੌਰ, ਬੀਬੀ ਕੁਲਵੰਤ ਕੌਰ, ਸੂਬਾ ਹਰਭਜਨ ਸਿੰਘ, ਸੁਵਰਨ ਸਿੰਘ ਵਿਰਕ, ਸੇਵਕ ਮਹਿੰਦਰ ਸਿੰਘ ਪੂਰਬਾ, ਜਗਮੋਹਨ ਸਿੰਘ ਆਸਟਰ, ਸੁਰਿੰਦਰ ਸਿੰਘ ਭਾਈ ਜੀ, ਸੂਬਾ ਜਗੀਰ ਸਿੰਘ, ਪ੍ਰੈਸ ਸਕੱਤਰ ਲਖਬੀਰ ਸਿੰਘ ਬੱਦੋਵਾਲ ਅਤੇ ਗੁਰਦੇਵ ਸਿੰਘ ਮੈਪਲ ਆਦਿ ਹਾਜ਼ਰ ਸਨ। ਇਸ ਤੋਂ ਪਹਿਲਾਂ ਅੱਜ ਸਵੇਰ ਤੋਂ ਹੀ ਭੈਣੀ ਸਾਹਿਬ ਵਿਖੇ ਜੋਰਦਾਰ ਸਰਗਰਮੀਆਂ ਚੱਲ ਰਹੀਆਂ ਸਨ। ਨਾਮਧਾਰੀ ਦਰਬਾਰ ਦੇ ਪ੍ਰਮੁੱਖ ਆਗੂਆਂ ਅਤੇ ਸੂਬਾ ਸਾਹਿਬਾਨ ਦੀ ਹੋਈ ਮੀਟਿੰਗ ਵਿਚ ਠਾਕੁਰ ਉਦੈ ਸਿੰਘ ਨੂੰ ਸੇਵਾ ਸੌਂਪਣ ਸਬੰਧੀ ਭਰਪੂਰ ਵਿਚਾਰਾਂ ਕੀਤੀਆਂ ਗਈਆਂ। ਇੱਥੇ ਵਰਨਣਯੋਗ ਹੈ ਕਿ ਨਾਮਧਾਰੀ ਸੰਪਰਦਾ ਦੇ ਸਤਿਗੁਰੂ ਜਗਜੀਤ ਸਿੰਘ ਦੇ ਅਕਾਲ ਚਲਾਣੇ ਉਪਰੰਤ 14 ਦਸੰਬਰ ਨੂੰ ਅੰਤਿਮ ਸੰਸਕਾਰ ਮੌਕੇ ਮਾਤਾ ਚੰਦ ਕੌਰ ਦੇ ਹੁਕਮਾਂ ਅਨੁਸਾਰ ਠਾਕੁਰ ਉਦੈ ਸਿੰਘ ਨੂੰ ਨਾਮਧਾਰੀ ਸੰਪਰਦਾ ਦਾ ਕੰਮਕਾਜ ਚਲਾਉਣ ਲਈ ਕਾਰਜਕਾਰੀ ਪ੍ਰਬੰਧਕ ਦੀ ਸੇਵਾ ਸੌਂਪੀ ਗਈ ਸੀ, ਜਦ ਕਿ ਸਤਿਗੁਰੂ ਜਗਜੀਤ ਸਿੰਘ ਦੇ ਉਤਰਾਅਧਿਕਾਰੀ ਵਜੋਂ ਸੇਵਾ ਸੌਂਪਣ ਦਾ ਐਲਾਨ 23 ਦਸੰਬਰ ਨੂੰ ਉਨ੍ਹਾ ਦੀ ਅੰਤਿਮ ਅਰਦਾਸ ਮੌਕੇ ਕੀਤਾ ਜਾਣਾ ਸੀ ਪਰ ਭੈਣੀ ਸਾਹਿਬ ਵਿਚ ਦਿਨ ਭਰ 'ਚ ਚੱਲੀਆਂ ਵਿਚਾਰਾਂ ਤੋਂ ਬਾਅਦ ਉਨ੍ਹਾਂ ਨੂੰ ਅੱਜ ਹੀ ਸੇਵਾ ਸੰਭਾਲ ਦਿੱਤੀ ਗਈ। ਠਾਕੁਰ ਉਦੈ ਸਿੰਘ ਨੂੰ 23 ਦਸੰਬਰ ਨੂੰ ਅੰਤਿਮ ਅਰਦਾਸ ਮੌਕੇ ਇਸ ਸਬੰਧੀ ਰਸਮੀ ਤੌਰ 'ਤੇ ਐਨਾਨ ਕੀਤੇ ਜਾਣ ਦੀ ਸੰਭਾਵਨਾ ਹੈ।



**ਮਾਤਾ ਚੰਦ ਕੌਰ ਜੀ ਠਾਕੁਰ ਉਦੈ ਸਿੰਘ ਜੀ ਨੂੰ ਜ਼ਿੰਮੇਵਾਰੀ ਸੰਭਾਲਣ ਤੋਂ ਪਹਿਲਾਂ ਅਸ਼ੀਰਵਾਦ ਦਿੰਦੇ ਹੋਏ।**

**-ਤਸਵੀਰ : ਮੁਨੀਸ਼**



**ਠਾਕੁਰ ਉਦੈ ਸਿੰਘ ਜੀ ਦੇ ਸੇਵਾ ਸੰਭਾਲਣ ਸਮੇਂ ਨਾਮਧਾਰੀ ਸੰਗਤਾਂ ਦਾਇਕੱਠ।**

**-ਤਸਵੀਰਾਂ : ਮੁਨੀਸ਼**


# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖ਼ਬਰੀ

**ਵਧੀਆ, ਦਿਲਕਸ਼ ਵੰਨ ਸੁਵੰਨੇ ਡੀਜ਼ਾਇਨਾਂ ਤੇ ਗਰੰਟੀ ਸ਼ੁਦਾ ਪੱਕੇ ਰੰਗਾ ਵਿਚ ਬਣੇ ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ ਤੇ ਸਟੀਲ ਦੇ ਫਰਨੀਚਰ ਲਈ ਪਧਾਰੋ ਜਾਂ ਲਿਖੋ**

# ਨਾਮਧਾਰੀ ਏਜੰਸੀਜ਼

2/2068, ਚਾਹ ਅੰਦਾਰਾ, ਜੁਬਲੀ ਸਿਨੇਮਾ ਦੇ ਪਿੱਛੇ, ਚਾਂਦਨੀ ਚੌਕ, ਦਿੱਲੀ -110006

ਦਫਤਰ : 22528411, 22510345 ਘਰ : 26845441





Sri Satguru Jagjit Singh Ji eLibrary NamdhariElibrary@gmail.com

– ਡਾ. ਹਰਿਭਜਨ ਸਿੰਘ

# ਚੰਡੀ ਦੀ ਕਥਾ

ਜਿਹੜੇ ਲੋਕ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਅੱਖਰਾਂ ਰਾਹੀਂ ਗਿਆਨ ਦਾ ਸੰਚਾ ਕਰਦੇ ਹਨ, ਉਹਨਾਂ ਲਈ ਚੰਡੀ-ਕਥਾ ਦਾ ਇਕੋ ਇਕ ਸੋਮਾ ਚੰਡੀ ਦੀ ਵਾਰ ਹੈ ਜੋ ਦਸਮ ਗ੍ਰੰਥ ਵਿਚ ਸਾਂਭੀ ਮਿਲਦੀ ਹੈ।


ਲੇਖਕ



ਇਸ ਕਥਾ ਦਾ ਮੂਲ ਸੋਮਾ ਸੰਸਕ੍ਰਿਤ ਰਚਨਾ ਮਾਰਕੰਡੇਯ ਪੁਰਾਣ ਹੈ। ਇਸ ਪੁਰਾਣ ਦੇ 81-84 ਅਧਿਆਵਾਂ ਦੇ ਅੰਦਰ 700 ਸਲੋਕਾਂ ਵਿਚ ਇਹ ਕਥਾ ਨੇਪਰੇ ਚਾੜ੍ਹੀ ਗਈ ਹੈ। ਦੇਵੀ ਚੰਡੀ ਦਾ ਇਕ ਹੋਰ ਨਾਮ ਦੁਰਗਾ ਵੀ ਹੈ। ਦੁਰਗਾ ਨਾਮ ਅਤੇ 700 ਸਲੋਕਾਂ ਦੀ ਗਿਣਤੀ ਕਾਰਨ ਇਸ ਰਚਨਾ ਨੂੰ ਦੁਰਗਾ ਸਪਤਸ਼ਤੀ ਕਿਹਾ ਜਾਂਦਾ ਹੈ। ਇਸ ਦਾ ਪਾਠ ਕਰਨ ਵਾਲੇ ਸ਼ਰਧਾਲੂ ਜਨਾਂ ਵਿਚ ਇਹ ਦੁਰਗਾ ਪਾਠ ਦੇ ਨਾਮ ਨਾਲ ਵੀ ਪ੍ਰਸਿੱਧ ਹੈ।

ਦਸਮ ਗ੍ਰੰਥ ਦੇ ਕਰਤਾ ਪੱਖ ਬਾਰੇ ਕਈ ਵਿਦਵਾਨ ਸ਼ੰਕਾ ਕਰਦੇ ਰਹੇ ਹਨ ਜਿਸ ਕਾਰਣ ਇਸ ਸੰਬੰਧੀ ਲੰਮੇ ਸਮੇਂ ਤੋਂ ਵਿਚਾਰ ਚਲਦਾ ਆ ਰਿਹਾ ਹੈ। ਪਰ ਚੰਡੀ ਦੀ ਵਾਰ ਕਾਵਿ-ਗੁਣਾਂ ਵਿਚ ਏਡੀ ਉਤਮ ਕਿਰਤ ਹੈ ਤੇ ਲੋਕ ਮਨ ਵਿਚ ਏਡੀ ਡੂੰਘੀ ਵਸ ਚੁੱਕੀ ਹੈ ਕਿ ਇਸਦੇ ਕਰਤਾ ਸੰਬੰਧੀ ਕੋਈ ਵਿਵਾਦ ਉਭਰ ਨਹੀਂ ਸਕਿਆ। ਪੰਜਾਬੀ ਸਾਹਿਤ ਦੇ ਵਿਦਵਾਨ ਤੇ ਪੰਜਾਬੀ ਕਾਵਿ ਦੇ ਰਸੀਏ ਇਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਚਨਾ ਮੰਨਦੇ ਹਨ।ਪੰਜਾਬੀ ਅਤੇ ਗੁਰਮਤਿ ਸਾਹਿਤ ਦੇ ਸਰਬ ਪਰਵਾਨ ਵਿਦਵਾਨ ਸ੍ਰੀ ਕਾਨ੍ਹ ਸਿੰਘ ਜੀ ਨਾਭਾ ਨੇ ਚੰਡੀ ਦੀ ਵਾਰ ਦਾ ਵਿਦਵਤਾ ਭਰਪੂਰ ਟੀਕਾ ਕੀਤਾ ਹੈ। ਉਹਨਾਂ ਦੇ ਅਨੁਸਾਰ 'ਦਸਮੇਸ਼ ਜੀ ਨੇ ਇਸ (ਦੁਰਗਾ ਪਾਠ) ਦਾ ਸੁਤੰਤਰ ਅਨੁਵਾਦ ਮਨੋਹਰ ਰਚਨਾ (ਚੰਡੀ ਦੀ ਵਾਰ) ਵਿਚ ਕੀਤਾ ਹੈ।

ਗੁਰਮਤਿ ਸਾਹਿਤ ਦੇ ਇਕ ਹੋਰ ਮੰਨੇ ਪਰਮੰਨੇ ਵਿਦਵਾਨ ਪੰਡਿਤ ਨਰੈਣ ਸਿੰਘ ਜੀ ਗਿਆਨੀ ਨੇ ਦਸਮ ਗ੍ਰੰਥ ਦਾ (ਜਿਸ ਵਿਚ ਇਹ ਰਚਨਾ ਸ਼ਾਮਿਲ ਹੈ) ਟੀਕਾ ਕੀਤਾ ਹੈ ਜਿਸ ਦੇ ਨਾਮਕਰਨ ਵਿਚ ਹੀ ਸਪਸ਼ਟ ਕਰ ਦਿੱਤਾ ਹੈ ਕਿ ਇਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਪਵਿਤਰ ਸ੍ਰੀਮੁਖ ਬਾਣੀ ਹੈ।

ਇਸ ਲੇਖ ਵਿਚ ਮੇਰਾ ਮਨਸ਼ਾ ਚੰਡੀ ਕਥਾ ਨੂੰ ਚਿਤਾਰਨਾ ਮਾਤਰ ਹੈ, ਇਸਦੇ ਕਰਤਾ ਪਖ ਤੇ ਬਹਿਸ ਕਰਨਾ ਨਹੀਂ। ਇਸ ਰਚਨਾ ਦੇ ਪਾਠ ਰਾਹੀਂ ਮੈਂ ਚੰਡੀ ਕਥਾ ਸੰਖਿਪਤ ਰੂਪ ਵਿਚ ਸਮਝਣ ਦਾ ਜਤਨ ਕਰਾਂਗਾ। ਸਮਝਣ ਦੇ ਕਾਰਜ ਵਿਚ ਸਫ਼ਲ ਹੋਣ ਲਈ ਮੈਂ ਉਪਰੋਕਤ ਦੋ ਟੀਕਿਆਂ ਤੋਂ ਧੰਨਵਾਦ ਸਹਿਤ ਸਹਾਇਤਾ ਲੈਂਦਾ ਰਹਾਂਗਾ। ਮੇਰਾ ਧਿਆਨ ਮੁਖ ਤੌਰ ਤੇ ਚੰਡੀ ਦੀ ਵਾਰ ਦੇ ਪਾਠ ਉਪਰ ਹੀ ਟਿਕਿਆ ਰਹੇਗਾ।

ਇਸ ਦੇ ਪਾਠ ਤੋਂ ਪਤਾ ਲਗਦਾ ਹੈ ਕਿ ਚੰਡੀ ਦਾ ਸਮੁੱਚਾ ਕਾਰਜ-ਕਲਾਪ ਸਤਿਜੁਗ ਦੀ ਸਮਾਪਤੀ ਅਤੇ ਤ੍ਰੇਤਾ ਜੁਗ ਦੇ ਅਰੰਭ ਬਿੰਦੂ ਉਪਰ ਵਾਪਰਿਆ। 'ਸਾਧੂ ਸਤਿਜੁਗੁ ਬੀਤਿਆ ਅਧਸੀਲੀ ਤ੍ਰੇਤਾ ਆਇਆ।' ਇਹ ਉਹ ਸਮਾਂ ਹੈ ਜਦੋਂ ਕਾਲੀ ਜਣੇ ਖਣੇ ਦੇ ਦਿਮਾਗ਼ ਵਿਚ ਨਚਣ ਲੱਗੀ। ਸ਼ੀਲ ਸਦਾਚਾਰ ਦੀ ਪੱਧਰ ਘਟ ਕੇ ਅੱਧੀ ਰਹਿ ਗਈ। ਵਾਰ ਦੇ ਰਚਨਾਕਾਰ ਨੇ ਇਸ ਸਮੇਂ ਨੂੰ ਕਲ ਅਤੇ ਨਾਰਦ ਦੇ ਨੱਚਣ ਅਤੇ ਡਉਰੂ ਵਜਾਉਣ ਦਾ ਸਮਾਂ ਕਿਹਾ ਹੈ। ਕਲਹ-ਕਲੇਸ ਦੇ ਇਸ ਵਾਤਾਵਰਨ ਵਿਚ ਦੈਤਾਂ ਨੂੰ ਦੇਵਤੇ ਅਭਿਮਾਨੀ ਪ੍ਰਤੀਤ ਹੁੰਦੇ ਸਨ। ਉਹਨਾਂ ਨੇ ਦੇਵਤਿਆਂ ਦਾ ਅਭਿਮਾਨ ਉਤਾਰਨ ਲਈ ਦੇਵ ਲੋਕ ਸਵਰਗਪੁਰੀ ਤੇ ਹੱਲਾ ਬੋਲ ਦਿੱਤਾ। ਇਸ ਹੱਲੇ ਦਾ ਮੁਖੀ ਮਹਿਖਾਸੁਰ ਨਾਮ ਦਾ ਦੈਂਤ ਸੀ। ਦੇਵਤਿਆਂ ਨੂੰ ਜਿਤ ਕੇ ਉਹ ਆਪ ਤਿੰਨਾਂ ਲੋਕਾਂ ਦਾ ਹਾਕਮ ਬਣ ਬੈਠਾ ਤੇ ਆਪਣੇ ਉਪਰ ਛਤਰ ਤੇ ਚੌਰ ਫਿਰਾਉਣ ਲੱਗਾ। ਦੇਵਤੇ ਮੁਕੰਮਲ ਤੌਰ ਤੇ ਹਾਰ ਗਏ। ਉਹ ਏਨ੍ਹੇ ਭੈਭੀਤ ਹੋਏ ਕਿ ਆਪ ਦੇਵਰਾਜ ਇੰਦਰ ਨੂੰ ਆਪਣਾ ਦੇਸ ਛਡ ਕੇ ਕੈਲਾਸ਼ ਪਰਬਤ ਤੇ ਭਟਕਣਾ ਪਿਆ ਜਿੱਥੇ ਦੇਵੀ ਦੁਰਗਾ ਦਾ ਰਾਜ ਸੀ। ਚੰਡੀ ਦੀ ਵਾਰ ਦੇ ਕਰਤੇ ਨੇ ਉਹਨੂੰ 'ਦੁਰਗਸ਼ਾਹ' ਕਿਹਾ ਹੈ।

ਇਕ ਦਿਨ ਦੁਰਗਾ ਆਪਣੇ ਰਾਜ ਭਵਨ ਨੂੰ ਛਡ ਕੇ ਬਿਲੌਰ ਵਾਂਗ ਚਮਕਦੇ ਨਿਰਮਲ ਸਫਟਿਕ ਸਰੋਵਰ ਵਿਚ ਇਸ਼ਨਾਨ ਕਰਨ ਆਈ ਤਾਂ ਏਥੇ ਹੀ ਦੇਵ ਰਾਜ ਇੰਦਰ ਉਹਨੂੰ ਮਿਲਿਆ ਤੇ ਆਪਣੀ ਦੁਰਦਸ਼ਾ ਦਾ ਹਾਲ ਕਹਿ ਸੁਣਾਇਆ। ਅਲੋਕਾਰ ਸ਼ਕਤੀਆਂ ਦੇ ਮਾਲਕ ਦੇਵਤੇ ਦੈਂਤਾਂ ਤੋਂ ਹਾਰ ਗਏ ਹਨ। ਕੋਈ ਇਕ ਦੇਵਤਾ ਵੀ ਮਹਿਖਾਸੁਰ ਦਾ ਮੁਕਾਬਲਾ ਕਰਨ ਜੋਗਾ ਨਹੀਂ ਰਿਹਾ। ਦੈਂਤ ਆਪਣੀ ਫ਼ਤੇਹ ਦੇ ਵਾਜੇ ਵਜਾਉਂਦੇ ਦੇਵਲੋਕ ਤੇ ਕਾਬਜ਼ ਹੋ ਗਏ ਹਨ, ਇਹ ਸੁਣ ਕੇ ਦੇਵੀ ਦੁਰਗਾ ਖਿੜਖਿੜਾ ਕੇ ਹੱਸ ਪਈ। ਦੈਂਤਾਂ ਦੇ ਮੁਕਾਬਲੇ ਸ਼ਕਤੀਸ਼ਾਲੀ ਦੇਵਤਿਆਂ ਦੀ ਬਦਹਾਲੀ ਉਹਨੂੰ ਅਚਰਜ ਜਾਪੀ।ਉਹਨੇ ਉਸੇ ਥਾਂ ਖਲੋਤੀ ਨੇ ਉਹ ਸ਼ੇਰ ਮੰਗਾਇਆ ਜਿਸ ਉਪਰ ਉਹ ਸਵਾਰੀ ਕਰਦੀ ਸੀ। ਘਰ ਨੂੰ ਮੁੜਣ ਦੀ ਬਜਾਏ ਉਹਨੇ ਉਥੋਂ ਹੀ ਜੁਧ ਕਰਨ ਲਈ ਦੈਂਤਾਂ ਵਲ ਜਾਣ ਦਾ ਨਿਰਣਾ ਕਰ ਲਿਆ। ਮਹਾਂਮਾਈ ਦੇਵਤਿਆਂ ਨੂੰ ਧਰਵਾਸ ਦਿੱਤਾ ਕਿ ਤੁਸੀਂ ਚਿੰਤਾ ਨਾ ਕਰੋ, ਮੈਂ ਰਾਖਸ ਨੂੰ ਮਾਰਨ ਦਾ ਮਨ ਬਣਾ ਲਿਆ ਹੈ :

ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ।
ਰੋਹ ਹੋਈ ਮਹ ਮਾਈ ਰਾਕਸ ਮਾਰਣੇ।

ਦੈਂਤਾਂ ਤਕ ਵੀ ਖਬਰ ਪਹੁੰਚ ਗਈ ਕਿ ਮਹਾਮਾਈ ਸ਼ੇਰ ਤੇ ਸਵਾਰ ਹੋ ਕੇ ਉਹਨਾਂ ਨੂੰ ਵੰਗਾਰਨ ਲਈ ਚਲੀ ਆ ਰਹੀ ਹੈ। ਇਹ ਸੁਣ ਕੇ ਦੈਂਤ ਕ੍ਰੋਧ ਵਿਚ ਵੀ ਆਏ ਤੇ ਉਹਨਾਂ ਨੂੰ ਚਾਅ ਵੀ ਚੜ੍ਹ ਗਿਆ। ਉਹਨਾਂ ਦਾ ਸੁਭਾਅ ਹੀ ਐਸਾ ਹੈ ਕਿ ਉਹ ਹਰ ਸਮੇਂ ਲੜਾਈ ਝਗੜੇ ਦੀ ਤਾੜ ਵਿਚ ਰਹਿੰਦੇ ਹਨ। ਉਹ ਵੀ ਖੁਸ਼ੀ ਖੁਸ਼ੀ ਤੇ ਕਾਹਲੀ ਕਾਹਲੀ ਜੁਧ ਮੈਦਾਨ ਵਲ ਤੁਰ ਪਏ। ਸ਼ਕਲ ਸੂਰਤ ਦੇ ਡਰਾਵਨੇ (ਉੱਖਲੀਆਂ ਨਾਸਾਂ ਜਿਨ੍ਹਾਂ ਮੂੰਹ ਜਾਪਣ ਆਲੇ), ਉਹ ਤਾਂ ਜੁਧ ਕਾਰਜ ਤੋਂ ਪਿਛਾਂਹ ਹਟਣਾ ਜਾਣਦੇ ਹੀ ਨਹੀਂ, ਦੁਰਗਾ ਦੇ ਸਾਮ੍ਹਣੇ ਆ ਖਲੋਤੇ :

'ਜੁਟੇ ਸਉਹੈਂ ਜੁੱਧ ਨੂੰ ਇਕਿ ਜਾਤ ਨ ਜਾਣਨ ਭੱਜੇ।'

ਵਾਰ ਦੇ ਲੇਖਕ ਦੀ ਨਜ਼ਰ ਵਿਚ ਦੁਰਗਾ ਦਾ ਇਸਤ੍ਰੀ ਰੂਪ ਨਹੀਂ।ਦੁਰਗਾ ਨੂੰ ਦੁਰਗਸ਼ਾਹ ਤਾਂ ਉਹ ਕਹਿੰਦੇ ਹੀ ਹਨ। ਜੁਧਬਾਜ਼ੀ ਦੇ ਸ਼ੌਕੀਨ ਦੈਂਤ ਲੋਕਾਈ ਦਾ ਇਹ ਹਾਲ ਸੀ ਕਿ ਸ਼ੇਰ ਸਵਾਰ ਮਹਾਮਾਈ ਦੇ ਜੁਧ ਨੂੰ ਵੇਖਣ ਦੈਂਤ ਜੋਧੇ ਹੀ ਨਹੀਂ, ਢੋਲ ਤੇ ਨਗਾਰੇ ਵਜਾਉਣ ਵਾਲੇ ਵੀ ਤੁਰੇ ਜਾ ਰਹੇ ਸਨ:



Sri Satguru Jagjit Singh Ji eLibrary NamdhariElibrary@gmail.com

‘ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ।’ ਦੈਂਤਾਂ ਦੇ ਟੱਬਰ ਵੀ ਜੁਧ ਵੇਖਣ ਲਈ ਜੁਧ ਮੈਦਾਨ ’ਚ ਪਹੁੰਚ ਗਏ। ਦੈਂਤਾਂ ਦੀਆਂ ਨਾਰਾਂ ਉਚੇ ਥਾਵਾਂ ਤੇ ਚੜ ਕੇ ਜੁਧ ਦਾ ਨਜ਼ਾਰਾ ਕਰ ਰਹੀਆਂ ਸਨ: ‘ਦੇਖਨ ਬੈਠ ਅਟਾਰੀ ਨਾਰੀ ਰਾਖਸਾਂ।’ ਮਹਿਖਾਸੁਰ ਸ਼ੇਖੀ ਖੋਰਾ ਆਪਣੀ ਜਿੱਤ ਦਾ ਐਲਾਨ ਜੁਧ ਕਰਨ ਤੋਂ ਪਹਿਲਾਂ ਹੀ ਕਰੀ ਜਾਂਦਾ ਸੀ। ‘ਇੰਦਰ ਜੇਹਾ ਜੋਧਾ ਮੈਥਉ ਭੱਜਿਆ। ਕਉਣ ਵਿਚਾਰੀ ਦੁਰਗਾ ਜਿਨ ਰਣ ਸੱਜਿਆ।’ ਇਸ ਜੁਧ ਦਾ ਦ੍ਰਿਸ਼ ਵੇਖਣ ਜੋਗ ਹੀ ਸੀ। ਦੈਂਤਾਂ ਨੇ ਚਹੁੰਆਂ ਪਾਸਿਆਂ ਤੋਂ ਦੁਰਗਾ ਨੂੰ ਘੇਰਿਆ ਹੋਇਆ ਸੀ। ਦੈਂਤ ਸਨ ਵੀ ਅਜਿਹੇ ਜਿਨ੍ਹਾਂ ਨੂੰ ਕਈ ਕਈ ਜੁੱਧਾਂ ਦਾ ਤਜਰਬਾ ਸੀ। ਓਧਰ ਦੇਵੀ ਦਾ ਸ਼ੇਰ ਨੱਚ ਰਿਹਾ ਸੀ। ਉਹ ਆਪ ਐਨੀ ਪ੍ਰਚੰਡ ਹੋਈ ਪਈ ਸੀ ਕਿ ਉਹਦੇ ਹਥ ਵਿਚਲੀ ਤਲਵਾਰ ਵੀ ਲੋਹੇ ਦੀ ਸ਼ੇਰਨੀ ਵਾਂਗ ਨਚਦੀ ਨਜ਼ਰ ਆਉਂਦੀ : ‘ਦੇਵੀ ਦਸਤ ਨਚਾਈ ਸ਼ੀਹਣੀ ਸਾਰ ਦੀ।’ ਵਡੇ ਦਮਗਜ਼ੇਮਾਰਨ ਵਾਲੇ ਮਹਿਖਾਸੁਰ ਦੇ ਸਿਰ ਤੇ ਦੇਵੀ ਨੇ ਐਸਾ ਭਰਪੂਰ ਵਾਰ ਕੀਤਾ ਕਿ ਤਲਵਾਰ ਉਹਦੇ ਸਿਰ ਟੋਪ ਖੋਪਰੀ, ਮੂੰਹ, ਪੂਰੇ ਕਰੰਗ ਨੂੰ ਚੀਰਦੀ ਹੋਈ ਉਹਦੇ ਘੋੜੇ ਨੂੰ ਸਣੇ ਕਾਠੀ ਦੇ ਵੱਢ ਗਈ ਤੇ ਧਰਤੀ ਤੇ ਜਾ ਕੇ ਹੀ ਰੁਕੀ। ਰੁਕੀ ਵੀ ਕਿੱਥੇ, ਲੋਕ ਵਿਸ਼ਵਾਸ ਹੈ ਕਿ ਧਰਤੀ ਧੌਲ ਦੇ ਸਿੰਗਾਂ ਤੇ ਅਤੇ ਧੌਲ ਇਕ ਕੱਛੂ ਦੀ ਪਿਠ ਤੇ ਟਿਕਿਆ ਹੋਇਆ ਹੈ। ਦੇਵੀ ਕਛੂ-ਕੁੰਮੇ ਦੇ ਸਿਰ ਜਾ ਲਹਿਰਾਇਆ। ਦੈਂਤ ਮਹਿਖਾਸੁਰ ਦੇ ਗੁਰਦੇ, ਆਂਦਰਾਂ ਤੇ ਪਸਲੀਆਂ ਦੇ ਰੁਗ ਭਰਦੀ ਹੋਈ ਤਲਵਾਰ ਦਾ ਝਲਕਾਰਾ ਇਉਂ ਜਾਪਿਆ ਜਿਵੇਂ ਬੋਦੀ ਵਾਲਾ ਤਾਰਾ ਪੂਰੇ ਅਸਮਾਨ ਤੇ ਨਚਦਾ ਹੋਇਆ ਆਪਣੀ ਬੋਦੀ ਵਿਖਾ ਗਿਆ ਹੋਵੇ :

ਚੋਟ ਪਈ ਦਮਾਮੇ ਦਲਾਂ ਮੁਕਾਬਲਾ
ਦੇਵੀ ਦਸਤ ਨਚਾਈ ਸੀਹਣ ਸਾਰ ਦੀ
ਪੇਟ ਮਲੰਦੇ ਲਾਈ ਮਹਿਖੇ ਦੈਤ ਨੂੰ
ਗੁਰਦੇ ਆਂਦਾ ਖਾਈ ਨਾਲੇ ਰੁਕੜੇ
ਜੇਹੀ ਦਿਲ ਵਿਚ ਆਈ ਕਹੀ ਸੁਣਾਇਕੈ
ਚੋਟੀ ਜਾਣੁ ਵਿਖਾਈ ਤਾਰੇ ਧੂਮਕੇਤੁ।

ਮਹਿਖਾਸੁਰ ਦੇ ਮਰਨ ਨਾਲ ਦੇਵਾਂ ਦੈਂਤਾਂ ਦਾ ਜੁਧ ਸਮਾਪਤ ਨਹੀਂ ਹੋਇਆ। ਦੁਰਗ ਨਾਮ ਦਾ ਇਕ ਨਵਾਂ ਦੈਂਤ ਜੰਮਿਆ ਤੇ ਇਕ ਹੋਰ ਜੁਧ ਨਵੇਂ ਸਿਰਿਓਂ ਸ਼ੁਰੂ ਹੋਇਆ। ਦੁਰਗ ਦੇ ਮਰਨ ਬਾਦ ਵੀ ਇਹ ਜੁਧ ਚਲਦਾ ਰਿਹਾ। ਵਾਰ ਕਾਰ ਇਹ ਸੁਨੇਹਾ ਦੇਂਦੇ ਜਾਪਦੇ ਹਨ ਕਿ ਦੈਂਤਾਂ ਨਾਲ ਦੇਵ-ਸ਼ਕਤੀ ਦਾ ਜੁਧ ਲਗਭਗ ਅਨੰਤ ਹੈ ਤੇ ਦੇਵਾਂ ਨੂੰ ਇਸ ਵਾਸਤੇ ਸਦਾ ਤਿਆਰ ਰਹਿਣਾ ਚਾਹੀਦਾ ਹੈ। ਇਸਦੇ ਬਾਦ ਸ਼ੁੰਭ ਤੇ ਨਿਸ਼ੁੰਭ ਦੈਂਤਾਂ ਦਾ ਜਨਮ ਹੁੰਦਾ ਹੈ ਤੇ ਉਹ ਮੁੱਢੋਂ ਸੁਢੋਂ ਦੇਵਪੁਰੀ ਤੇ ਹੱਲਾ ਬੋਲਦੇ ਹਨ।

ਮਹਿਖਾਸੁਰ ਮਾਰ ਕੇ ਦੇਵੀ ਦੁਰਗਾ ਨੇ ਸੁਰਗਪੁਰੀ ਦਾ ਰਾਜ-ਦੇਵਤਿਆਂ ਨੂੰ ਦੇ ਦਿਤਾ ਤੇ ਆਪ ਅਲੋਪ ਹੋ ਗਈ। ਜ਼ਾਹਰ ਹੈ ਕਿ ਦੇਵੀ -ਸ਼ਕਤੀਆਂ ਦੇ ਪੱਖ ਵਿਚ, ਉਹਨਾਂ ਦੀ ਖ਼ਾਤਰ ਲੜਦੀ ਹੈ, ਆਪਣੇ ਲਈ ਨਹੀਂ। ਦੁਰਗ ਨਾਮ ਦੇ ਦੈਂਤ ਨੂੰ ਮਾਰ ਕੇ ਦੇਵੀ ਦੁਰਗਾ ਨਾਮ ਨਾਲ ਪ੍ਰਸਿੱਧ ਹੋ ਗਈ।ਇਸ ਲਗਾਤਾਰ ਚਲ ਰਹੇ ਜੁਧ ਸਮੇਂ ਇਕ ਮਕਾਮ ਐਸਾ ਵੀ ਆਉਂਦਾ ਹੈ ਜਦੋਂ ਜੋਧਿਆਂ ਵਿਚ ਆਪਣੇ ਪਰਾਏ ਦੀ ਤਮੀਜ਼ ਨਹੀਂ ਰਹਿੰਦੀ ‘ਭਾਈਆਂ ਮਾਰਨ ਭਾਈ ਦੁਰਗਾ ਜਾਣ ਕੇ’ ਦੈਂਤ-ਸਰਦਾਰ ਧੂਮਲੋਚਨ ਦੇ ਮਾਰਨ ਬਾਦ ਸ਼ੁੰਭ ਦੈਂਤ ਮੁਖੀ ਬਣ ਕੇ ਜੁਧ ਦੀ ਦੈਂਤਾਂ ਵਲੋਂ ਅਗਵਾਈ ਕਰਦਾ ਹੈ।ਉਹ ਵੀ ਆਪਣੇ ਸੂਰਿਆਂ ਸਮੇਤ ਮਾਰਿਆ ਜਾਂਦਾ ਹੈ। ਹੁਣ ਭਾਵੇਂ ਕੁਝ ਜੋਧੇ ਅਜੇ ਵੀ ਬਚੇ ਹੋਏ ਸਨ ਪਰ ਦੈਂਤਾਂ ਨੂੰ ਲਗਦਾ ਹੈ ਬਚੇ ਹੋਏ ਇਹ ਜਿਉਂਦੇ-ਜਾਗਦੇ ਲੋਕ ਵੀ ਮੋਇਆਂ ਵਿਚ ਹੀ ਸ਼ੁਮਾਰ ਹਨ। ਇਕ ਦੈਂਤ ਦੀ ਮੌਤ ਜਿਵੇਂ ਅਗਲੇ ਦੈਂਤ ਦੀ ਮੌਤ ਦੀ ਸਾਈ ਬਣ ਜਾਂਦੀ ਹੈ। ਜਿੰਨੇ ਵੀ ਨਵੇਂ ਜੋਧੇ (ਦੈਂਤ) ਨਵੇਂ ਜੁਧ ਲਈ ਤਿਆਰ ਕੀਤੇ ਜਾ ਰਹੇ ਸਨ ਜਾਂ ਤਿਆਰ ਕਰਨ ਲਈ ਬੁਲਾਏ ਜਾ ਰਹੇ ਸਨ, ਦੇਵੀ ਦੀ ਦਹਿਸ਼ਤ ਐਸੀ ਸੀ ਕਿ ਲਗਦਾ ਸੀ ਜਿਵੇਂ ਬੁਲਾਏ ਜਾ ਰਹੇ ਜੋਧੇ ਜਮਪੁਰ ਭੇਜੇ ਜਾ ਰਹੇ ਹਨ :

ਜੇਤੇ ਰਾਇ ਬੁਲਾਇ ਚਲੇ ਜੂਝਨੇ
ਜਣੁ ਜਮਪੁਰ ਪਕੜ ਚਲਾਏ ਸੱਭੇ ਮਾਰਨੇ।

ਮਰਨ ਤੋਂ ਪਹਿਲਾਂ ਹਰ ਦੈਂਤ ਨੂੰ ਆਪਣੀ ਮੌਤ ਆਪਣੇ ਸਨਮੁਖ ਵਿਖਾਈ ਦੇਂਦੀ ਸੀ। ਦੈਵੀ ਪੱਖ ਵਿਚ ਲੜਣ ਵਾਲਿਆਂ ਸਾਮ੍ਹਣੇ ਦੈਂਤ ਸ਼ਕਤੀਆਂ ਓੜਕ ਦਿਲ ਹਾਰ ਜਾਂਦੀਆਂ ਹਨ। ਸਤਿ ਦੀ ਜਿਤ ਓੜਕ ਲਾਜ਼ਮੀ ਹੈ। ਇਸ ਪ੍ਰਕਾਰ ਦੁਰਗਾ ਦੀ ਵਾਰ ਕੇਵਲ ਸੂਰਬੀਰਤਾ ਦਾ ਹੀ ਸੰਚਾਰ ਨਹੀਂ ਕਰਦੀ, ਅਧਿਆਤਮਿਕਤਾ ਦਾ ਜੈਨਾਦ ਪੂਰਦੀ ਨਜ਼ਰ ਆਉਂਦੀ ਹੈ। ਕੋਈ ਹੈਰਾਨੀ ਨਹੀਂ ਕਿ ਵਾਰਕਾਰ ਇਸ ਤਰ੍ਹਾਂ ਦਾ ਸਪਸ਼ਟ ਕਥਨ ਆਪਣੀ ਰਚਨਾ ਦੀਆਂ ਅੰਤਿਮ ਦੋ ਪੰਗਤੀਆਂ ਵਿਚ ਕਰਦਾ ਹੈ :

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ
ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ।

**-ਸਾਬਕਾ ਹੈਡ, ਪੰਜਾਬੀ ਵਿਕਾਸ, ਦਿੱਲੀ ਯੂਨੀਵਰਸਿਟੀ**

# ਗਰੀਬਾਂ-ਦਾ-ਮਸੀਹਾ



ਇਸ ਮਹਾਨ ਸਖਸ਼ ਦਾ ਨਾਮ ਐਡਵੋਕੇਟ ਗੁਰਿੰਦਰ ਪਾਲ ਸਿੰਘ ਹੈ, ਜਿਸਦਾ ਚੰਡੀਗੜ੍ਹ ਦੇ ਸੈਕਟਰ 20 ਵਿੱਚ ਕੋਚਿੰਗ ਇੰਸਟੀਟਿਊਟ ਹੈ, ਜਿਸਦਾ ਨਾਮ ਹੈ : ਐਡਵੋਕੇਟ ਗੁਰਿੰਦਰ ਪਾਲ ਜੀ ਇਸ ਦੀ ਖਾਸੀਅਤ ਇਹ ਹੈ ਕਿ ਇਹ ਆਪਣੀ ਕੋਚਿੰਗ ਨਾਲ ਹੁਣ ਤੱਕ 13 ਗਰੀਬ ਨੌਜਵਾਨਾਂ ਨੂੰ ਜੱਜ ਬਣਾ ਚੁੱਕੇ ਹਨ, ਉਹ ਵੀ ਬਿਨਾਂ ਫ਼ੀਸ ਦੇ, ਕਈ ਵਾਰ ਤਾਂ ਆਪਣੇ ਪੱਲਿਓ ਵਿਦਿਆਰਥੀ ਦੇ ਰਹਿਣ ਦਾ ਇੰਤਜਾਮ ਕਰਕੇ, ਪੱਲਿਓ ਖਾਣਾ ਵੀ ਖਵਾ ਕੇ, ਜੱਜ ਬਣੇ ਇਹਨਾਂ 13 ਨੌਜਵਾਨਾਂ ਵਿੱਚੋਂ ਕੋਈ ਮਜ਼ਦੂਰ ਦੀ ਬੇਟੀ ਹੈ, ਕੋਈ ਆਟੋ ਡਰਾਇਵਰ ਦੀ ਬੇਟੀ ਹੈ, ਕੋਈ ਸਕਿਓਰਟੀ ਗਾਰਡ ਦੀ ਬੇਟੀ ਹੈ, ਕੋਈ ਵਿਧਵਾ ਮਜਦੂਰ ਦੀ ਬੇਟੀ ਹੈ, ਐਡਵੋਕੇਟ ਗੁਰਿੰਦਰ ਪਾਲ ਜੀ ਦੀ ਕੋਚਿੰਗ ਜੁਆਇਨ ਕਰਨ ਤੋਂ ਪਹਿਲਾਂ ਬੱਚਿਆਂ ਨੂੰ ਸੌਂਹ ਖੁਆਈ ਜਾਂਦੀ ਹੈ ਕਿ ਉਹ ਜਿਸ ਵੀ ਧਰਮ ਨੂੰ ਮੰਨਦੇ ਹਨ, ਉਸਦੀ ਸੌਂਹ ਖਾਣ ਕਿ ਜਿੰਦਗੀ ਵਿੱਚ ਕਦੇ ਵੀ ਕਰੱਪਸ਼ਨ ਨਹੀਂ ਕਰਨਗੇ, ਕਦੇ ਵੀ ਰਿਸ਼ਵਤ ਨਹੀਂ ਲੈਣਗੇ। ਜੋ ਵੀ ਵਿਦਿਆਰਥੀ ਇਸ ਸ਼ਰਤ ਨੂੰ ਮੰਨੇਗਾ, ਸਿਰਫ਼ ਉਸੇ ਨੂੰ ਕੋਚਿੰਗ ਦਿੱਤੀ ਜਾਂਦੀ ਹੈ, ਅਸੀਂ ਰੋਜ਼ਾਨਾ ਕਈ ਫ਼ਾਲਤੂ ਪੋਸਟਾਂ ਸ਼ੇਅਰ ਕਰਦੇ ਹਾਂ, ਆਉ ਅੱਜ ਗਰੀਬਾਂ ਦੇ ਮਸੀਹਾਂ ਤੇ ਮਹਾਨ ਇਨਸਾਨ ਐਡਵੋਕੇਟ ਗੁਰਿੰਦਰ ਪਾਲ ਸਿੰਘ ਨੂੰ ਪੂਰੀ ਦੁਨੀਆਂ ਵਿੱਚ ਮਸ਼ਹੂਰ ਕਰੀਏ।



Sri Satguru Jagjit Singh Ji eLibrary NamdhariElibrary@gmail.com

– ਕਿਰਪਾਲ ਸਿੰਘ ਕਸੇਲ

# ਸਤਿਗੁਰੂ ਜਗਜੀਤ ਸਿੰਘ ਵਲੋਂ ਯੂ.ਐਨ.ਓ. ਨਿਊਯਾਰਕ ਦੇ ਜਨਰਲ ਅਸੈਂਬਲੀ ਹਾਲ ਵਿਚ ਵਿਸ਼ਵ ਧਰਮ ਸੰਮੇਲਨ

ਵਿਸ਼ਵ ਧਰਮ ਸੰਮੇਲਨ ਦੀ ਪ੍ਰੰਪਰਾ 19ਵੀਂ ਸਦੀ ਤੋਂ ਚਲਦੀ ਆ ਰਹੀ ਸੀ। 1893 ਈ. ਵਿੱਚ ਅਜਿਹਾ ਹੀ ਇੱਕ ਵਿਸ਼ਵ ਧਰਮ ਸੰਮੇਲਨ, ਅਮਰੀਕਾ ਦੇ ਸ਼ਹਿਰ ਸ਼ਿਕਾਗੋ ਵਿਖੇ ਹੋਇਆ ਸੀ। ਇਸ ਵਿੱਚ ਭਾਰਤ ਵੱਲੋਂ ਸੁਆਮੀ ਵਿਵੇਕਾਨੰਦ ਜੀ ਸ਼ਾਮਿਲ ਹੋਏ ਸਨ। ਜਿਸ ਵਿੱਚ ਭਾਰਤ ਦੇ ਪੂਰਬ ਦੇ ਧਰਮ ਨੇਤਾਵਾਂ ਵਿੱਚੋਂ, ਕਲਕੱਤੇ ਦੇ ਸੁਆਮੀ ਵਿਵੇਕਾਨੰਦ ਜੀ ਸਭ ਤੋਂ ਪ੍ਰਮੁੱਖ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਪ੍ਰਸਿੱਧ ਜੈਨ ਅਚਾਰੀਆ ਸੁਆਮੀ ਸੁਸ਼ੀਲ ਮੁਨੀ ਜੀ ਨਾਲ ਘਨਿਸ਼ਟ ਸੰਬੰਧ ਸਨ। ਅਚਾਰੀਆ ਸੁਸ਼ੀਲ ਮੁਨੀ ਜੀ ਦੇ ਸ਼ਿਸ਼, ਬਾਵਾ ਜੈਨ ਅਨੁਸਾਰ ਮੁਨੀ ਜੀ ਦੀ ਇਹ ਪਰਬਲ ਇੱਛਾ ਸੀ ਕਿ ਇੱਕ ਵਿਸ਼ਵ ਧਰਮ ਸੰਮੇਲਨ ਯੂ.ਐਨ.ਓ. ਦੇ ਹੈੱਡ ਕੁਆਟਰ ਨਿਊਯਾਰਕ ਵਿਖੇ ਕੀਤਾ ਜਾਵੇ। ਉਹ ਤਾਂ ਪ੍ਰਲੋਕ ਗਵਨ ਕਰ ਗਏ ਸਨ, ਪਰ ਉਹਨਾਂ ਦੇ ਸ਼ਿਸ਼ ਬਾਵਾ ਜੈਨ ਨੇ, ਅਜਿਹੇ ਵਿਸ਼ਵ ਧਰਮ ਸੰਮੇਲਨ ਨੂੰ ਆਯੋਜਿਤ ਕਰਨ ਲਈ ਯਤਨ ਆਰੰਭ ਕਰ ਦਿੱਤੇ। ਇਹ ਸੰਮੇਲਨ 28 ਅਗਸਤ ਤੋਂ 31 ਅਗਸਤ 2000 ਤੱਕ ਨਿਊਯਾਰਕ ਵਿੱਚ ਹੋਇਆ ਸੀ। ਸ੍ਰੀ ਬਾਵਾ ਜੈਨ ਅਨੁਸਾਰ, ''ਇਸ ਸਾਲ ਮੇਰੇ ਅਚਾਰੀਆ ਸੁਸ਼ੀਲ ਮੁਨੀ ਜੀ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਤੀ ਚਰਚਾ ਦਾ ਸੁਪਨਾ ਸਾਕਾਰ ਹੋ ਰਿਹਾ ਹੈ। ਉਹਨਾਂ ਦੀ ਇੱਛਾ ਸੀ ਕਿ ਯੂ. ਐੱਨ.ਓ. ਵਿੱਚ ਵਿਸ਼ਵ ਧਰਮ ਦਾ ਅਮਨ ਸ਼ਿਖਰ ਸੰਮੇਲਨ ਕੀਤਾ ਜਾਏ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਇਹ ਸ਼ਿਖਰ ਸੰਮੇਲਨ ਕਰਦਿਆਂ, ਮੈਨੂੰ ਇੰਵ ਖੁਸ਼ੀ ਹੋ ਰਹੀ ਹੈ, ਜਿਵੇਂ ਮੈਂ ਆਪਣੇ ਪ੍ਰਲੋਕ-ਗਵਨ ਕਰ ਚੁੱਕੇ ਅਚਾਰੀਆ ਸੁਸ਼ੀਲ ਮੁਨੀ ਜੀ ਦੀ ਹਜ਼ੂਰੀ ਵਿੱਚ ਹੀ ਸ਼ਿਖਰ ਸੰਮੇਲਨ ਕਰ ਰਿਹਾ ਹੋਵਾਂ।''

**ਸਤਿਗੁਰੂ ਜੀ ਨਾਲ ਸਰਬ ਸ੍ਰੀ ਅਸ਼ੋਕ ਸਿੰਘਲ, ਸੁਰਿੰਦਰ ਸਿੰਘ ਮਨਚੰਦਾ, ਯੋਗੀ ਹਰਭਜਨ ਸਿੰਘ, ਸੁਆਮੀ ਦਇਆ ਨੰਦ ਜੀ, ਨਰਿੰਦਰ ਮੋਹਨ, ਡਾ. ਜੇ.ਪੀ. ਵਾਸਵਾਨੀ, ਰਾਜਦੂਤ ਸ੍ਰੀ ਕਮਲੇਸ਼ ਸ਼ਰਮਾ, ਐਸ.ਪੀ.ਹੰਦੂਜਾ, ਨਰਿੰਦਰ ਮੋਦੀ, ਡਾ. ਭੁਪਿੰਦਰ ਕੁਮਾਰ ਮੋਦੀ, ਸੁਆਮੀ ਚਿੰਦਾ ਨੰਦ ਸਰਸਵਤੀ, ਐਸ.ਐਨ. ਗੋਇਨਕਾ, ਸਵਾਮੀ ਅਗਨੀਵੇਸ਼, ਬਾਵਾ ਜੈਨ, ਬੀਬੀ ਕਵਿਤਾ ਆਦਿ ਸੁਭਾਏਮਾਨ ਸਨ।**

'ਭਾਰਤ ਵਿੱਚੋਂ ਪਹੁੰਚਣ ਵਾਲੇ ਮਹਾਂਪੁਰਸ਼ਾਂ ਦੀ ਗਿਣਤੀ 500 ਤੋਂ ਵੱਧ ਸੀ ਜਿਹਨਾਂ ਵਿੱਚੋਂ 103 ਧਰਮ ਮੋਹਰੀ ਸਨ। ਇਸ ਵਿੱਚ 15 ਮੁੱਖ ਧਰਮ-ਸੰਪਰਦਾਵਾਂ ਨਾਲ ਸੰਬੰਧ ਰੱਖਦੇ ਸਨ। ਇਹ ਸਨ-ਹਿੰਦੂ, ਬੋਧੀ, ਯਹੂਦੀ, ਮੁਸਲਿਮ, ਪਾਰਸੀ, ਸੈਂਟੋ, ਈਸਾਈ, ਮਾਓਵਾਦੀ, ਜ਼ਰਤਸੁਤ, ਸਿੱਖ, ਕਨਫ਼ਿਊਸ਼ਿਸ਼ ਦੇ ਪੈਰੋਕਾਰ, ਮੂਲ ਅਮਰੀਕੀ, ਪਰੰਪਰਾਵਾਦੀ ਅਫਰੀਕੀ ਤੇ ਕੋਰੀਆਈ ਆਦਿ। ਇਹਨਾਂ ਦੀ ਵੱਖ ਵੱਖ ਵੇਸ਼-ਭੂਸ਼ਾ ਬਾਰੇ ਤਾਰਾ ਸਿੰਘ ਅਨਜਾਣ ਲਿਖਦੇ ਹਨ, ''ਇਹ ਸਾਰੇ ਆਪਣੇ-ਆਪਣੇ ਚਿੱਟੇ ਕਾਲੇ, ਭਗਵੇ ਬਸਤਰਾਂ ਵਿੱਚ, ਕੇਸਧਾਰੀ ਜਾਂ ਘੋਨ-ਮੋਨ, ਕੇਵਲ ਚਾਦਰ ਦੀ ਬੁੱਕਲ, ਕੁੜਤੇ-ਪਜਾਮੇ, ਪੈਂਟ-ਕਮੀਜ਼ ਲੰਮੇ ਚੋਗੇ, ਨੰਗੇ ਸਿਰ, ਦਸਤਾਰ, ਟੋਪੀ ਆਦਿ ਵਿੱਚ ਆਪਣੀ-ਆਪਣੀ ਪਛਾਣ ਕਾਇਮ ਰੱਖ ਰਹੇ ਸਨ। ਉਹਨਾਂ ਵਿੱਚੋਂ ਕਈਆਂ ਦੇ ਗਲੀਂ, ਹੱਥ ਵਿੱਚ, ਸੀਸ ਉੱਤੇ, ਉੱਨ, ਰੁਦਰਾਕਸ਼, ਕੱਚ ਜਾਂ ਹੋਰ ਮਣਕਿਆਂ ਦੀਆਂ ਰੰਗ-ਬਿਰੰਗੀਆਂ ਮਾਲਾ ਸਨ। ਇਹਨਾਂ ਦੀ ਰਿਹਾਇਸ਼ ਬਾਰੇ ਸੰਮੇਲਨ ਦੇ ਸਥਾਨ ਦੇ ਨੇੜੇ ਹੀ ਚਾਰ ਵੱਖ ਵੱਖ ਹੋਟਲਾਂ ਵਿੱਚ, ਪ੍ਰਬੰਧ ਕੀਤਾ ਗਿਆ ਸੀ। ਇਹਨਾਂ ਪਤਵੰਤੇ ਪ੍ਰਾਹੁਣਿਆਂ ਲਈ ਖਾਣੇ ਦੇ ਪ੍ਰਬੰਧ ਬਾਰੇ, ਨੇੜੇ ਦੇ ਰੈਸਟੋਰੈਂਟਾਂ ਦੇ ਪਤੇ ਵੀ ਦੱਸੇ ਗਏ ਸਨ।''

ਭਾਰਤ ਤੋਂ ਏਅਰ ਇੰਡੀਆ ਦੇ ਜਹਾਜ਼ ਨੇ ਅੱਠ ਵਜੇ 27 ਅਗਸਤ ਨੂੰ ਉਡਾਣ ਭਰੀ, ਜਿਸ ਵਿੱਚ ਤਿੰਨ ਸੌ ਦੇ ਲੱਗਭੱਗ ਯਾਤਰੀ ਸਵਾਰ ਸਨ। ਇਹਨਾਂ ਵਿੱਚ ਸ੍ਰੀ ਸਤਿਗੁਰੂ ਜੀ ਤੋਂ ਬਿਨਾਂ ਸੁਆਮੀ ਅਗਨੀਵੇਸ਼ ਅਤੇ ਸ੍ਰੀਮਤੀ ਨਜ਼ਮਾ ਹੈਪਤੁਲਾ ਪ੍ਰਤਿਸ਼ਠ ਵਿਅਕਤੀ ਸਵਾਰ ਸਨ। ਲੰਡਨ ਦੇ ਹੀਥਰੋ ਹਵਾਈ ਅੱਡੇ ਉੱਤੇ ਥੋੜ੍ਹਾ ਚਿਰ ਠਹਿਰਨ ਸਮੇਂ, ਭਾਰਤ ਦੇ ਹਾਈ ਕਮਿਸ਼ਨਰ ਸ੍ਰੀ ਐਲ.ਐਮ. ਸਵਾਗਤ ਲਈ ਪਹੁੰਚੇ। ਉਹ ਸਾਡੇ ਚਿੱਟੇ ਦਸਤਾਰੇ ਦੇਖ ਕੇ ਸਾਡੇ ਕੋਲ ਪਹੁੰਚੇ ਤੇ ਸਤਿਗੁਰੂ ਜੀ ਦਾ ਹਾਲ ਪੁੱਛ ਕੇ ਕਹਿਣ ਲੱਗੇ, ''ਸ੍ਰੀ ਸਤਿਗੁਰੂ ਜੀ ਸੇ ਮੇਰਾ ਪ੍ਰਣਾਮ ਕਹੀਏਗਾ।'' ਨਿਊਯਾਰਕ ਪਹੁੰਚਣ ਉੱਤੇ ਭਾਰਤੀ ਸਾਧੂਆਂ, ਸੁਆਮੀਆਂ, ਮੁਨੀਆਂ ਦਾ ਠਾਠਾਂ ਮਾਰਦਾ ਸਮੁੰਦਰ ਸਵਾਗਤ ਲਈ ਉਮੜ ਆਇਆ ਸੀ। ਉਹਨਾਂ ਵਿੱਚ ਤਿਲਕਧਾਰੀ, ਬੋਦੀ ਵਾਲੇ ਮੋਟੀਆਂ ਪਤਲੀਆਂ, ਲੰਮੀਆਂ-ਛੋਟੀਆਂ ਮਾਲਾ ਵਾਲੇ ਸਨ, ਭਗਵੇਂ, ਚਿੱਟੇ, ਰੰਗਦਾਰ ਬਾਰਣੇ ਅਤੇ ਝੰਡਿਆਂ ਵਾਲੇ ਸਨ, ਅਮਰੀਕਾ ਦੀ ਧਰਤੀ 'ਤੇ ਉਹਨਾਂ ਦੇ ਨਾਅਰੇ ਗੂੰਜ ਰਹੇ ਸਨ। ਭਾਰਤ ਮਾਤਾ ਕੀ ਜੈ, ਬੰਦੇ ਮਾਤਰਮ- (ਕੋਈ ਐਸਾ ਵੱਖਰਾ ਨਾਅਰਾ ਨਹੀਂ ਸੀ ਜੋ ਕਿਸੇ ਇੱਕ ਪੰਥ ਜਾਂ ਸੰਪਰਦਾ ਨੂੰ ਉਜਾਗਰ ਕਰਦਾ ਹੋਵੇ)।

## ਵਾਰਡਰਫ ਅਸਟੋਰੀਆ ਹੋਟਲ ਵਿਖੇ ਰਾਤਰੀ ਭੋਜ :

27 ਅਗਸਤ ਨੂੰ ਇਸ ਵਾਰਡਰਫ ਅਸਟੋਰੀਆਂ ਹੋਟਲ ਵਿੱਚ ਰਾਤਰੀ ਭੋਜ ਉੱਤੇ ਸਾਰੇ ਡੈਲੀਗੇਟ ਇਕੱਠੇ ਹੋਏ ਪ੍ਰਬੰਧਕਾਂ ਦੀ ਬੇਨਤੀ ਉੱਤੇ ਸ੍ਰੀ ਸਤਿਗੁਰੂ ਜੀ ਨੇ ਮੰਚ ਉੱਤੇ ਆਸਣ ਗ੍ਰਹਿਣ ਕੀਤਾ। ਆਪ ਜੀ ਨਾਲ ਸਰਬ ਸ੍ਰੀ ਅਸ਼ੋਕ ਸਿੰਘਲ, ਸੁਰਿੰਦਰ ਸਿੰਘ ਮਨਚੰਦਾ, ਯੋਗੀ ਹਰਭਜਨ ਸਿੰਘ, ਸੁਆਮੀ ਦਇਆ ਨੰਦ ਜੀ, ਨਰਿੰਦਰ ਮੋਹਨ, ਡਾ. ਜੇ.ਪੀ. ਵਾਸਵਾਨੀ, ਰਾਜਦੂਤ ਸ੍ਰੀ ਕਮਲੇਸ਼ ਸ਼ਰਮਾ, ਐਸ.ਪੀ.ਹੰਦੂਜਾ, ਨਰਿੰਦਰ ਮੋਦੀ, ਡਾ. ਭੁਪਿੰਦਰ ਕੁਮਾਰ ਮੋਦੀ, ਸੁਆਮੀ ਚਿੰਦਾ ਨੰਦ ਸਰਸਵਤੀ, ਐਸ.ਐਨ. ਗੋਇਨਕਾ, ਸਵਾਮੀ ਅਗਨੀਵੇਸ਼, ਬਾਵਾ ਜੈਨ, ਬੀਬੀ ਕਵਿਤਾ ਆਦਿ ਸੁਭਾਏਮਾਨ ਸਨ। ਸਭ ਤੋਂ ਪਹਿਲਾਂ ਭਾਰਤੀ ਪਰੰਪਰਾ ਅਨੁਸਾਰ ਸੰਖ ਨਾਦ ਕੀਤਾ ਗਿਆ। ਸ੍ਰੀ ਅਸ਼ੋਕ ਸਿੰਘਲ ਨੇ ਸੂਚਨਾ ਦਿੱਤੀ, ''ਵਿਸ਼ਵ ਦੇ ਅਧਿਆਤਮਕ ਰਹਿਨੁਮਾ ਆਸ਼ੀਰਵਾਦ ਦੇਣ, ਅਗਵਾਈ ਦੇਣ ਅਤੇ ਅਮਨ ਲਹਿਰ ਵਿੱਚ ਨਵੀਂ ਰੂਹ ਫੂਕਣ ਲਈ ਪਧਾਰ ਚੁੱਕੇ ਹਨ। ਅਸੀਂ ਤਾਂ ਵਲੰਟੀਅਰ ਹਾਂ।'' ਇਸ ਤੋਂ ਪਿੱਛੋਂ ਬੀਬੀਆਂ ਨੇ ਥਾਲਾਂ ਵਿੱਚ ਫੁੱਲ ਪੱਤਰ, ਦੀਪਕ ਰੱਖ ਕੇ ਜੋਤਾਂ ਜਗਾ ਕੇ ਸਾਰੇ ਗੁਰੂ ਜਨਾਂ ਦੀ ਆਰਤੀ ਉਤਾਰੀ। ਉਹ ਦੂਰ ਨੇੜੇ ਥਾਂ ਥਾਂ ਜਾ ਕੇ ਭਗਤੀ ਭਾਵਨਾ ਦਾ ਮਾਹੌਲ ਸਿਰਜ ਰਹੀਆਂ ਸਨ। ਕਵਿਤਾ ਸਾਰ ਨੇ ਸਭ ਪਤਵੰਤੇ ਸੱਜਣਾਂ ਨੂੰ 'ਜੀ ਆਇਆ' ਆਖਿਆਂ। ਸ੍ਰੀ ਸਤਿਗੁਰੂ ਜੀ ਨੂੰ ਸੰਬੋਧਨ ਕਰਦੇ ਹੋਇਆਂ ਕਿਹਾ, ''ਅਧਿਆਤਮਿਕ ਅਨੁਭਵ ਰੱਖਣ ਵਾਲੇ, ਤਪੱਸਿਆ ਕਰਨ ਕਰਾਉਣ ਵਾਲੇ, ਸਤਿਗੁਰੂ ਜੀ ਨੂੰ ਆਸ਼ੀਰਵਾਦ ਦੇਣ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਆਪ ਆਪਣੇ ਆਸ਼ੀਰਵਾਦ ਬਖਸ਼ਣ ਦੀ ਕ੍ਰਿਪਾਲਤਾ ਕਰੋ ਜੀ।''

ਸਤਿਗੁਰੂ ਜੀ ਨੇ ਫੁਰਮਾਇਆ, ''ਮੈਂ ਆਪਣੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਸਭ ਗੁਰੂਆਂ ਨੂੰ ਨਮਸਕਾਰ ਕਰਦਾ ਹਾਂ। ਮੈਨੂੰ ਇਹ ਦੇਖ ਕੇ ਖੁਸ਼ੀ



Sri Satguru Jagjit Singh Ji eLibrary NamdhariElibrary@gmail.com

ਹੁੰਦੀ ਹੈ ਕਿ ਭਾਰਤ ਦੀ ਵਿਚਾਰਧਾਰਾ ਦੂਜੇ ਦੇਸ਼ਾਂ ਵਿੱਚ ਫੈਲ ਰਹੀ ਹੈ। ਲੋਕ ਭਗਤੀ ਦੇ ਨਾਲ ਸ਼ਾਕਾਹਾਰ ਨੂੰ ਅਪਣਾ ਰਹੇ ਹਨ। ਇੱਕ ਹਵਾਈ ਯਾਤਰਾ ਕਰਦੇ ਸਮੇਂ, ਮੈਨੂੰ ਇੱਕ ਗੋਰੇ ਨੇ ਕਿਹਾ ਕਿ ਮੈਂ ਸ਼ਾਕਾਹਾਰੀ ਹਾਂ। ਉਹ ਸਮਝਦਾ ਸੀ ਕਿ ਭਗਵਾਨ ਨੂੰ ਮਿਲਣ ਦਾ ਇੱਕ ਰਸਤਾ ਸ਼ਾਕਾਹਾਰੀ ਹੋਣਾ ਹੈ। ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਅਸੀਂ ਸ਼ਾਕਾਹਾਰ ਤਿਆਗ ਰਹੇ ਹਾਂ। ਸੰਸਾਰ ਦੀ ਸ਼ਾਂਤੀ ਦੇ ਲਈ ਜੀਵ-ਹੱਤਿਆ ਬੰਦ ਹੋਣਾ ਜ਼ਰੂਰੀ ਹੈ।''

ਜਦੋਂ ਸਤਿਗੁਰੂ ਜੀ ਨੇ ਇਹ ਐਲਾਨ ਕੀਤਾ, ''ਅਗਲਾ ਵਿਸ਼ਵ ਧਰਮ ਸੰਮੇਲਨ ਨਾਮਧਾਰੀ ਸਿੱਖਾਂ ਵੱਲੋਂ ਹੋਵੇਗਾ ਤਾਂ ਹਾਲ ਤਾੜੀਆਂ ਦੀ ਗੜਗੜ੍ਹਾਹਟ ਨਾਲ ਗੂੰਜ ਉੱਠਿਆ।''

ਜਦੋਂ ਬਾਵਾ ਜੈਨ ਨੇ ਸਤਿਗੁਰੂ ਜੀ ਦੇ ਪੰਜਾਬੀ ਭਾਸ਼ਾ ਵਿੱਚ ਕਹੇ ਇਹਨਾਂ ਸ਼ਬਦਾਂ ਨੂੰ ਅੰਗਰੇਜ਼ੀ ਵਿੱਚ ਦੁਹਰਾਉਂਦਿਆਂ ਹੋਇਆ ਕਿਹਾ ਅਗਲੇ ਵਿਸ਼ਵ ਧਰਮ ਸੰਮੇਲਨ ਦੀ ਸਾਰੀ ਜ਼ਿੰਮੇਵਾਰੀ ਸ੍ਰੀ ਸਤਿਗੁਰੂ ਜੀ ਆਪਣੇ ਜ਼ੁੰਮੇ ਲੈ ਰਹੇ ਹਨ ਤਾਂ ਇੱਕ ਵਾਰ ਤਾੜੀਆਂ ਦੀ ਅਵਾਜ਼ ਹੋਰ ਉੱਚੀ ਹੋਈ। ਬਾਵਾ ਜੈਨ ਨੇ ਕਿਹਾ ਕਿ 107 ਸਾਲ ਪਹਿਲਾਂ ਸ਼ਿਕਾਗੋ ਵਿੱਚ ਹੋਏ ਵਿਸ਼ਵ ਧਰਮ ਸੰਮੇਲਨ ਵਿੱਚ ਭਾਰਤ ਵੱਲੋਂ ਸਵਾਮੀ ਵਿਵੇਕਾਨੰਦ ਜੀ ਸ਼ਾਮਿਲ ਹੋਏ ਸਨ। ਅੱਜ ਦੇ ਵਿਸ਼ਵ ਧਰਮ ਸੰਮੇਲਨ ਦੁਆਰਾ, ਮੈਨੂੰ ਆਪਣੇ ਗੁਰੂ ਦੇਵ ਅਚਾਰੀਆ ਸੁਸ਼ੀਲ ਮੁਨੀ ਜੀ ਦਾ ਉਹ ਸੁਪਨਾ ਸਾਕਾਰ ਹੋਇਆ ਦ੍ਰਿਸ਼ਟੀਗੋਚਰ ਹੋ ਰਿਹਾ ਹੈ ਕਿ ਇੱਕ ਵਿਸ਼ਵ ਧਰਮ ਸੰਮੇਲਨ, ਨਿਊਯਾਰਕ ਦੇ ਯੂ.ਐਨ.ਓ. ਦੇ ਹੈੱਡਕੁਆਟਰ ਵਿੱਚ ਕੀਤਾ ਜਾਵੇ। ਸਤਿਗੁਰੂ ਜਗਜੀਤ ਸਿੰਘ ਜੀ ਸੁਸ਼ੀਲ ਮੁਨੀ ਜੀ ਦੇ ਵਿਚਾਰ ਨਾਲ ਸਹਿਮਤ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਿੱਚ ਇਹ ਸ਼ਿਖਰ ਸੰਮੇਲਨ ਕਰਦਿਆਂ, ਮੈਨੂੰ ਇੰਝ ਖੁਸ਼ੀ ਭਰਿਆ ਅਹਿਸਾਸ ਹੋ ਰਿਹਾ ਹੈ ਜਿਵੇਂ ਮੈਂ ਅਚਾਰੀਆ ਸੁਸ਼ੀਲ ਮੁਨੀ ਜੀ ਦੀ ਹਜ਼ੂਰੀ ਵਿੱਚ ਹੀ ਇਹ ਸ਼ਿਖਰ ਸੰਮੇਲਨ ਕਰ ਰਿਹਾ ਹੋਵਾ, ਤੇ ਉਹਨਾਂ ਦਾ ਚਿਤਵਿਆ ਇਤਿਹਾਸ ਸਿਰਜਿਆ ਜਾ ਰਿਹਾ ਹੋਵੇ। ਰਾਜਨੀਤੀ ਵਿੱਚ ਸੁਪਰ ਪਾਵਰ (ਮਹਾਂਸ਼ਕਤੀ) ਭਾਵੇਂ ਯੂ.ਐਸ.ਏ. ਹੈ ਪਰ ਧਰਮ ਵਿੱਚ ਭਾਰਤ ਹੈ। ਸ੍ਰੀ ਨਰਿੰਦਰ ਮੋਦੀ ਜੀ ਨੇ ਭਾਰਤ ਵਿੱਚੋਂ ਪ੍ਰਤੀਨਿੱਧਾਂ ਨਾਲ ਜਾਣ-ਪਛਾਣ ਕਰਵਾਈ।

ਜਪਾਨ ਦੇ ਸ਼ਹਿਜ਼ਾਦੇ ਨੋਰੀਹਿਕੋ ਨਸ਼ੀਮੋਤੇ ਨੇ ਕਿਹਾ ਕਿ ਅਸੀਂ ਪੁਰਾਣੀ ਨਾਲੰਦਾ ਯੂਨੀਵਰਸਿਟੀ ਨੂੰ ਬਿਹਾਰ ਵਿੱਚ ਦੁਬਾਰਾ ਸੁਰਜੀਤ ਕਰਾਂਗੇ, ਜਿੱਥੇ ਹਿੰਦੂ, ਬੁੱਧ, ਇਸਾਈ, ਮੁਸਲਿਮ ਆਦਿ ਸਭ ਧਰਮਾਂ ਬਾਰੇ ਅਧਿਐਨ ਹੋਵੇਗਾ।

ਦਾਦਾ ਜੇ.ਪੀ. ਵਾਸਵਾਨੀ ਹੁਰਾਂ ਕਿਹਾ, 'ਏਕਤਾ, ਪਿਆਰ ਤੇ ਸੇਵਾ ਕਰਕੇ ਅੱਗੇ ਵੱਧੋ। ਆਸ਼ਾ ਰੱਖੋ, ਕੁਰਬਾਨੀ ਦਿਓ। ਅਸੀਂ ਸਭ ਇੱਕ ਹਾਂ ਕਿਉਂਕਿ ਏਕਤਾ ਬਿਨਾਂ ਭਾਰਤ ਕਿੱਥੇ? ਸੰਸਾਰ ਨੂੰ ਭਾਰਤ ਦੀ ਲੋੜ ਹੈ ਤੇ ਭਾਰਤ ਨੂੰ ਏਕਤਾ ਦੀ, ਧਰਮ ਗੱਲਾਂ ਘੱਟ ਕਰੋ ਤੇ ਅਮਲ ਵੱਧ।

ਸ੍ਰੀ ਹਰਭਜਨ ਸਿੰਘ ਯੋਗੀ ਨੇ ਕਿਹਾ, 'ਇਸ ਸੰਮੇਲਨ ਵਿੱਚ ਪੱਛਮ ਨੂੰ ਅੱਖਰਨ ਵਾਲੀ ਗੱਲ ਨਾ ਕੀਤੀ ਜਾਏ ਸਮੱਸਿਆਵਾਂ ਦਾ ਹੱਲ ਅਧਿਆਤਮਿਕ ਸ਼ਕਤੀਆਂ ਦਾ ਮਿਆਰੀਕਰਨ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ਾਕਾਹਾਰ ਦਾ ਰਾਹ ਅਮਨ ਦਾ ਰਾਹ ਹੈ। ਬੰਦਾ ਸਾਰੀਆਂ ਜੂਨਾਂ ਦਾ ਸਰਦਾਰ ਹੈ। ਫਿਰ, ਉਹ ਆਪਣੇ ਸੁਆਦ ਤੇ ਸੁਆਰਥ ਲਈ ਦੂਜੇ ਜੀਵਾਂ ਨੂੰ ਕਿਉਂ ਮਾਰੇ। ਸ੍ਰੀ ਸਤਿਗੁਰੂ ਜੀ ਰੂਹਾਨੀ ਰਹਿਨੁਮਾ ਹਨ। ਸੰਮੇਲਨ ਵਿੱਚ ਹਰ ਸੁਆਮੀ ਅਚਾਰੀਆ, ਗੁਰੂ ਲਈ ਇਹ ਪਰਖ ਕਸਵੱਟੀ ਹੈ ਕਿ ਸ਼ਾਕਾਹਾਰ ਦਾ ਰਾਹ ਕਿਵੇਂ ਅਪਣਾਇਆ ਜਾਏ? ਭਾਰਤੀ ਸਭਿਆਚਾਰ ਕਿਵੇਂ ਫੈਲਾਇਆ ਜਾਏ? ਅਸੀਂ ਸਭ ਘਰਮਾਂ ਨੂੰ ਉਤਸ਼ਾਹਿਤ ਕਰੀਏ-ਸਭ ਪ੍ਰਭੂ ਨੂੰ ਮਿਲਣ ਦਾ ਰਾਹ ਦੱਸਦੇ ਹਨ। ਕੋਈ ਅਜਿਹਾ ਕੰਮ ਨਾ ਕਰੀਏ, ਜਿਸ ਨਾਲ ਦੂਜੇ ਪ੍ਰਾਣੀਆਂ ਦੀ ਹਿੰਸਾ ਹੋਵੇ। ਪ੍ਰਭੂ ਸਭ ਲਈ ਹੈ।

ਸ੍ਰੀ ਮੋਹਨ ਲਾਲ ਮਿੱਤਲ ਨੇ ਸਭ ਦਾ ਧੰਨਵਾਦ ਕਰਦਿਆਂ ਹੋਇਆਂ ਕਿਹਾ, 'ਇਸ ਵਿਸ਼ਵ ਧਰਮ ਸੰਮੇਲਨ ਦਾ ਮੰਤਵ ਅਮਨ, ਏਕਤਾ ਦੀ ਪ੍ਰਾਪਤੀ ਲਈ, ਸਾਂਝੇ ਸੂਤਰਾਂ ਦੀ ਤਲਾਸ਼ ਕਰਨੀ ਹੈ। ਇਹ ਰਾਤਰੀ ਭੋਜ ਸ਼ਾਕਾਹਾਰੀ ਸੀ। ਦੱਸਿਆ ਗਿਆ ਕਿ ਆਉਣ ਵਾਲੇ ਦਿਨਾਂ ਦਾ ਭੋਜਨ ਵੀ ਸ਼ਾਕਾਹਾਰੀ ਹੀ ਹੋਵੇਗਾ। ਇਸ ਉਪਰੰਤ ਇੱਛਾ ਅਨੁਸਾਰ ਕੁੱਝ ਵਿਅਕਤੀਆਂ ਨੇ ਕੁਰਸੀਆਂ ਉਪਰ ਬੈਠ ਕੇ ਅਤੇ ਬਾਕੀਆਂ ਨੇ ਭਾਰਤੀ ਮਰਿਆਦਾ ਅਨੁਸਾਰ, ਜ਼ਮੀਨ 'ਤੇ ਬੈਠ ਕੇ ਭੋਜਨ ਦਾ ਅਨੰਦ ਮਾਣਿਆ।

## ਸੰਯੁਕਤ ਰਾਸ਼ਟਰ ਦੇ ਅਸੈਂਬਲੀ ਹਾਲ 'ਚ ਵਿਸ਼ਵ ਧਰਮ ਸੰਮੇਲਨ

28 ਅਗਸਤ ਨੂੰ ਇਸ ਇਤਿਹਾਸਕ ਵਿਸ਼ਵ ਧਰਮ ਸੰਮੇਲਨ ਦਾ ਆਰੰਭ ਹੋਣਾ ਸੀ। ਹਾਲ ਦੇ ਬਾਹਰ ਦਾ ਦ੍ਰਿਸ਼ ਬੜਾ ਪ੍ਰਤੀਕਮਈ ਸੀ। ਹਾਲ ਦੇ ਬਾਹਰਵਾਰ ਇੱਕ ਉੱਚੇ ਥੰਮ 'ਤੇ ਰੱਖੇ ਪੱਥਰ ਦੇ ਪਿਸਤੌਲ ਦੀ ਨਾਲੀ ਨੂੰ, ਗੰਢ ਮਾਰ ਕੇ ਇਹ ਸੰਕੇਤ ਦਿੱਤਾ ਗਿਆ ਸੀ ਕਿ ਹਿੰਸਾ ਨੂੰ ਅਲਵਿਦਾ ਕਰੋ ਤੇ ਅਮਨ ਦਾ ਸੁਆਗਤ ਕਰੋ (Farewel Violence-hail to peace) ਦੂਸਰੇ ਪਾਸੇ, ਇੱਕ ਸੁਨਹਿਰੀ ਗਲੋਬ ਤਰੇੜਿਆ ਪਿਆ ਸੀ। ਜਿਸ ਦੇ ਅੰਦਰ ਦਾ ਕਾਲਾ ਰੰਗ ਦੱਸ ਰਿਹਾ ਸੀ ਕਿ ਇਸ ਸੋਨ ਸੁਨਹਿਰੀ ਧਰਤ ਨੂੰ, ਕਾਲੀਆਂ ਕਰਤੂਤਾਂ ਵਾਲੇ ਕਾਲਾ ਕਰ ਰਹੇ ਹਨ।

ਪ੍ਰਵੇਸ਼ ਦੁਆਰ ਉੱਤੇ ਆਏ ਪ੍ਰਤੀਨਿਧਾਂ ਨੂੰ ਜਾਣ-ਪਛਾਣ ਵਾਲੇ ਸ਼ਨਾਖਤੀ ਪੱਤਰ ਉਹਨਾਂ ਦੇ ਚਿੱਤਰਾਂ ਤੇ ਸਿਰਨਾਵਿਆਂ ਸਮੇਤ ਦਿੱਤੇ ਜਾ ਰਹੇ ਸਨ ਤਾਂ ਜੋ ਸੁਰੱਖਿਆ ਦੀ ਦ੍ਰਿਸ਼ਟੀ ਤੋਂ, ਠੀਕ ਪ੍ਰਤੀਨਿਧਾਂ ਨੂੰ ਹੀ ਸੰਮੇਲਨ ਵਿੱਚ ਪ੍ਰਵੇਸ਼ ਕਰਨ ਦੀ ਆਗਿਆ ਦਿੱਤੀ ਜਾਵੇ। ਨਾਲੋ-ਨਾਲ ਵੰਡੇ ਜਾ ਰਹੇ ਬੈਗ ਜਿਸ ਉੱਤੇ ਵਿਸ਼ਵ ਧਰਮਾਂ ਦੇ 12 ਪਛਾਣ ਚਿੰਨ੍ਹ ਸਨ ਅਤੇ ਜਿਹਨਾਂ ਵਿੱਚ ਸੰਮੇਲਨ ਬਾਰੇਜਾਣਕਾਰੀ ਦੇਣ ਵਾਲੇ ਦਸਤਾਵੇਜ਼ ਵੀ ਰੱਖੇ ਗਏ ਸਨ। ਛੱਤ ਉੱਤੇ ਕਬੂਤਰ ਨਿਰਭੈ ਹੋ ਕੇ ਗੁਟਰਗੂੰ -ਗੁਟਰਗੂੰ ਕਰਕੇ ਵਿਸ਼ਵ ਅਮਨ ਦਾ ਸੰਦੇਸ਼ਾ ਦੇ ਰਹੇ ਸਨ।

ਹਾਲ ਵਿੱਚ ਸ੍ਰੀ ਸਤਿਗੁਰੂ ਜੀ ਵੱਖ-ਵੱਖ ਧਰਮਾਂ ਦੇ ਅਚਾਰੀਆ, ਸਵਾਮੀਆਂ ਤੇ ਮੁਖੀਆਂ ਵਿਚਕਾਰ ਮੰਚ ਉੱਤੇ ਬਿਰਾਜਮਾਨ ਸਨ। 28 ਅਗਸਤ 2000 ਨੂੰ ਇਹ ਵਿਸ਼ਵ ਧਰਮ ਸੰਮੇਲਨ 3.45 ਲਉਢੇ ਵੇਲੇ ਨੂੰ ਆਰੰਭ ਹੋਇਆ। ਡਾ. ਕਰਨ ਸਿੰਘ ਜੀ ਨੇ ਆ ਕੇ ਸਤਿਗੁਰੂ ਜੀ ਦੇ ਚਰਨ ਪਰਸ ਕੇ ਨਮਸਕਾਰ ਕੀਤੀ। ਸੰਮੇਲਨ ਢੋਲ ਢਮੱਕਿਆਂ ਦੇ ਸੰਗੀਤਮਈ ਤਾਲਾਂ ਦੇ ਨਾਦ ਨਾਲ ਆਰੰਭ ਹੋਇਆ।

ਮੰਗਲਾ ਚਰਣ ਵਜੋਂ ਬਜ਼ੁਰਗ ਸੁਵਾਮੀ ਬੂਆ ਨੇ ਸੰਖ ਪੂਰਿਆ। ਮੰਗਲਾ ਚਰਣ ਦੇ ਸ਼ਬਦ ਭਾਵੇਂ ਅਬੋਲ ਭਾਸ਼ਾ ਵਿੱਚ ਸਨ ਪਰ ਇਸਦਾ ਮਧੁਰ ਗਾਇਨ ਕੰਨਾਂ ਵਿੱਚ ਰਸ ਘੋਲ ਰਿਹਾ ਸੀ। ਬੰਸਰੀ ਦੀ ਉੱਚੀ ਸੁਰੀਲੀ ਧੁਨ ਸੁਣਾਈ ਦੇ ਰਹੀ ਸੀ। ਸ਼ੇਖ ਅਹਿਮਦ ਤਿਜਾਨੀ ਵੱਲੋਂ ਦਿੱਤੀ ਗਈ ਬਾਂਗ ਬੜੀ ਮਨਮੋਹਨੀ ਸੀ। ਉਸ ਵੱਲੋਂ ਪੜ੍ਹੀਆਂ ਗਈਆਂ ਆਇਤਾਂ ਵੀ ਸਵਰਬੱਧ ਸਨ। ਮਾਹੌਲ ਖੁਸ਼ਗਵਾਰ ਸੀ। ਕੁੱਝ ਵੀ ਬੇਗਾਨਾ ਨਹੀਂ ਸੀ।

ਵਿਸ਼ਵ ਧਰਮ ਸੰਮੇਲਨ ਦੇ ਜਨਰਲ ਸਕੱਤਰ, ਸ੍ਰੀ ਬਾਵਾ ਜੈਨ ਨੇ, ਸੰਮੇਲਨ ਦੇ ਨਿਸ਼ਾਨਿਆਂ ਬਾਰੇ ਦੱਸਿਦਿਆਂ ਹੋਇਆਂ ਕਿਹਾ ਕਿ ''ਇਸ ਵਿੱਚ ਅਧਿਆਤਮਕ ਆਦਰਸ਼ਾਂ ਬਾਰੇ ਵਿਚਾਰ ਪੇਸ਼ ਕੀਤੇ ਜਾਣਗੇ। ਮੈਨੂੰ ਯਕੀਨ ਹੈ ਕਿ ਸਾਡੇ ਸਭਨਾਂ ਦੀਆਂ ਪ੍ਰਾਥਨਾਵਾਂ ਵਿਸ਼ਵ ਅਮਨ ਦੀ ਪ੍ਰਾਪਤੀ ਲਈ ਸਫਲ ਸਿੱਧ ਹੋਣਗੀਆਂ।'' ਬਾਵਾ ਜੈਨ ਨੇ ਸਭ ਨੂੰ ਮਿਲ ਕੇ ਚੱਲਣ ਦਾ ਸੱਦਾ ਦਿੱਤਾ ਅਤੇ ਯੂ.ਐਨ.ਓ. ਦੇ ਅਸੈਂਬਲੀ ਹਾਲ ਵਿੱਚ ਹੋ ਰਹੇ ਇਸ ਧਰਮ-ਸੰਮੇਲਨ ਦਾ ਸੁਆਗਤ ਕੀਤਾ ਸੀ। ਬ੍ਰਹਿਮੰਡ ਵਿਆਪੀ ਸੂਝਬੂਝ, ਧਾਰਮਿਕ ਸਹਿਣਸ਼ੀਲਤਾ, ਅਮਲ, ਅਹਿੰਸਾ ਤੇ ਵਿਕਾਸ ਸਾਡੇ ਨਿਸ਼ਾਨੇ ਹਨ। ਇਹ ਟੀਚੇ ਅਧਿਆਤਮਿਕ ਜਾਗ੍ਰਿਤੀ ਪਰਸਾਰ ਨਾਲ ਹੀ ਪ੍ਰਾਪਤ ਕੀਤੇ ਜਾ ਸਕਦੇ ਹਨ। ਸਵਾਮੀ ਨਰਾਇਣ ਦੇ ਸਾਧੂਆਂ ਨੇ ਸ਼ਾਂਤੀ ਮੰਤਰ ਦਾ ਪ੍ਰਭਾਵਸ਼ਾਲੀ ਢੰਗ ਨਾਲ ਗਾਇਨ ਕੀਤਾ।



Sri Satguru Jagjit Singh Ji eLibrary NamdhariElibrary@gmail.com

ਥਾਈਲੈਂਡ ਤੇ ਬੋਧੀ ਧਰਮ ਪਰਮੁੱਖ ਦੇ ਡਿਪਟੀ ਹਿਜ ਹੋਲੀਨੈਸ ਸੋਮਦਤ ਠੱਠਾ, ਕੁਥਾਖੋਸ਼ਾਦਾ ਇਸਰਾਈਲ ਦੇ, ਯਹੂਦੀ ਅਚਾਰੀਆ (ਗਬੀ) ਮੇਰ ਲਊ, ਸੀਰੀਆ ਦੇ ਗਰਾਡ ਮੁਫਤੀ, ਸ਼ੇਖ ਅਹਿਮਦ ਕੁਫਤਾਰੋ, ਵੈਟਿਕਿਨ ਦੇ ਫਰਾਂਸਿਸ ਕਾਰਤਿਨਲ ਅੰਰਿਜ਼, ਅਮੀਰਕਨ ਕੈਥੋਲਿਕ ਚਰਚ ਦੇ ਕਰੇਕਿਨ, ਜਪਾਨ ਦੀ ਪੂਰਵਜ ਤੇ ਪ੍ਰਾਕ੍ਰਿਤਕ ਸ਼ਕਤੀਆਂ ਵਿੱਚ ਸ਼ਰਧਾ ਰੱਖਣ ਵਾਲੀ ਸ਼ਿੰਟੋ ਸੰਪਰਦਾ, ਜੈਨ, ਜ਼ਰਤੁਸਤ, ਪਰੰਪਰਾਵਾਦੀ ਅਫਰੀਕੀ ਤੇ ਕੋਰੀਆਈ ਮੱਤ ਦੇ ਅਧਿਆਤਮਕ ਆਗੂਆਂ ਨੇ ਆਪਣੀ-ਆਪਣੀ ਮਰਯਾਦਾ ਅਨੁਸਾਰ ਅਰਦਾਸਾਂ ਕੀਤੀਆਂ। ਇਹਨਾ ਤੋਂ ਬਿਨਾਂ ਤਾਉਵਾਦੀ, ਬਹਾਈ, ਬ੍ਰਹਮ ਕੁਮਾਰੀ, ਮੂਲ ਅਮਰੀਕੀ, ਸਿੱਖ ਪ੍ਰਤੀਨਿਧਾਂ ਨੇ ਵੀ ਪ੍ਰਾਰਥਨਾ ਕੀਤੀ। ਪ੍ਰਾਰਥਨਾਵਾਂ ਸਮੇਂ ਸਾਰੇ ਪ੍ਰਤੀਨਿਧ ਇਕਾਗਰਚਿੱਤ ਹੋ ਕੇ ਬੈਠੇ ਰਹੇ। ਸ੍ਰੀ ਹਰਭਜਨ ਸਿੰਘ ਯੋਗੀ ਜੀ ਨੇ ਕਿਹਾ, 'ਅਸੀਂ ਗੁਰੂ ਦੇ ਸਿੱਖ ਆਪਣੀ ਅਰਦਾਸ ਵਿੱਚ ਸਰਬੱਤ ਦਾ ਭਲਾ ਮੰਗਦੇ ਹਾਂ।'

ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਭਾਸ਼ਾ ਵਿੱਚ ਆਪਣਾ ਸੰਦੇਸ਼ ਦਿੰਦੇ ਹੋਏ ਫੁਰਮਾਇਆ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੀਵ ਹੱਤਿਆ ਤੋਂ ਰੋਕਿਆ ਸੀ। ਇੱਥੋਂ ਤੱਕ ਹੁਕਮ ਸੀ ਕਿ ਸੱਪ, ਚੂਹੇ ਜਾਂ ਜੂੰ ਨੂੰ ਵੀ ਨਹੀਂ ਮਾਰਨਾ। ਦੂਜੇ ਦੇ ਹੱਕ ਦੀ ਰਾਖੀ ਕਰਨੀ ਹੈ। ਆਪਣੇ ਹੱਕ ਵਿੱਚੋਂ ਦਾਨ ਦੇਣਾ ਹੈ। ਇਸ ਸੰਬੰਧ ਵਿੱਚ ਆਪ ਜੀ ਨੇ ਕਈ ਪ੍ਰਮਾਣ ਦਿੱਤੇ, ਆਪਣੇ ਹੱਕ ਉੱਤੇ ਰਹਿਣ ਨਾਲ ਹੀ ਨਹੀਂ ਸਗੋਂ ਆਪਣੇ ਹੱਕ ਵਿੱਚੋਂ ਦਾਨ ਦੇਣ ਅਤੇ ਸਰਬੱਤ ਦਾ ਭਲਾ ਮੰਗਣ ਨਾਲ ਅਮਨ ਹੋ ਸਕਦਾ ਹੈ।" (ਇਹ ਪਹਿਲੀ ਵਾਰ ਸੀ ਕਿ ਯੂ.ਐਨ.ਓ. ਦੇ ਅਸੈਂਬਲੀ ਹਾਲ ਵਿੱਚ ਪੰਜਾਬੀ ਵਿੱਚ ਭਾਸ਼ਣ ਦਿੱਤਾ ਗਿਆ । ਇਸ ਦਾ ਅੰਗਰੇਜ਼ੀ ਅਨੁਵਾਦ ਵੀ ਸ੍ਰੋਤਿਆਂ ਨੂੰ ਸੁਣਾਇਆ ਗਿਆ।)

ਇਸ ਪਿੱਛੋਂ ਸ਼ਿਵ ਮਹਿਮਾ ਦਾ ਗਾਇਨ ਕੀਤਾ ਗਿਆ। ਨਿਊਯਾਰਕ ਦੇ ਪਾਦਰੀ ਜੇਮਜ਼ ਫੋਰਬਜ਼ ਨੇ ਧਰਮਾਂ ਵਿੱਚ ਸੰਵਾਦ, ਸ੍ਰੀ ਰਵੀ ਸ਼ੰਕਰ ਨੇ ਬ੍ਰਹਿਮੰਡ ਵਿਆਪੀ ਸੂਝ-ਬੂਝ ਨੂੰ ਵਿਕਸਿਤ ਕਰਨ 'ਤੇ ਸ੍ਰੀ ਵਾਸਵਾਨੀ ਨੇ ਸ਼ਾਕਾਹਾਰੀ ਬਣਨ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

'ਵਿਸ਼ਵ ਧਰਮ ਸੰਮੇਲਨ' ਦੀ ਮੀਤ-ਪ੍ਰਧਾਨ ਦੇਨਾ ਮਰੀਅਮ ਨੇ ਸਮਾਪਤੀ ਦੇ ਸ਼ਬਦਾਂ ਦੁਆਰਾ, ਜਿੱਥੇ ਸਭ ਦੇ ਮਿਲ ਬੈਠਣ ਉੱਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ, ਉੱਥੇ ਸਭ ਦਾ ਧੰਨਵਾਦ ਵੀ ਕੀਤਾ। (ਜਦੋਂ ਹਾਲ ਵਿੱਚ 'ਵਿਸ਼ਵ ਧਰਮ ਸੰਮੇਲਨ' ਚੱਲ ਰਿਹਾ ਸੀ ਤਾਂ ਬਾਹਰ ਦਲਾਈ ਲਾਮਾ ਦੇ ਪੈਰੋਕਾਰ ਇਸ ਗੱਲ ਉੱਤੇ ਰੋਸ ਪ੍ਰਗਟਾਅ ਰਹੇ ਸਨ ਕਿ ਉਹਨਾਂ ਨੂੰ ਇਸ ਧਾਰਮਿਕ ਸੰਮੇਲਨ ਵਿੱਚ ਸ਼ਾਮਿਲ ਹੋਣ ਦਾ ਸੱਦਾ ਕਿਉਂ ਨਹੀਂ ਦਿੱਤਾ ਗਿਆ?)

ਹਾਲ ਤੋਂ ਬਾਹਰ ਆ ਕੇ ਬਹੁਤ ਸਾਰੇ ਪ੍ਰਤੀਨਿਧ ਸੱਜਣ ਸ੍ਰੀ ਸਤਿਗੁਰੂ ਜੀ ਦੇ ਬਚਨਾਂ ਦੀ ਪ੍ਰਸ਼ੰਸਾ ਕਰ ਰਹੇ ਸਨ।

ਬਾਹਰ ਖੜੇ ਸਫੈਦ ਦਾਹੜੇ, ਸਫੈਦ ਕੇਸਾਂ ਦਾ ਜੂੜਾ, ਜੂੜੇ ਦੁਆਲੇ ਅਤੇ ਗਲ ਵਿੱਚ ਰੁਦਰਾਕਸ਼ ਦੀਆਂ ਮਾਲਾਵਾਂ ਵਾਲੇ ਇੱਕ ਸੱਜਣ ਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਜਦੋਂ ਸਤਿਗੁਰੂ ਜੀ ਉਸ ਨਾਲ ਪੰਜਾਬੀ ਵਿੱਚ ਬਚਨ ਕਰਨ ਲੱਗੇ ਤਾਂ ਉਸਨੇ ਕਿਹਾ ਕਿ ਉਹ ਸਿਰਫ ਅੰਗਰੇਜ਼ੀ ਹੀ ਜਾਣਦੇ ਹਨ। ਉਹ ਹਵਾਈ ਟਾਪੂ, ਅਮਰੀਕਾ ਦੇ ਸਤਿਗੁਰੂ ਸ਼ਿਵਾਏ ਸੁਬਰਾਮਨੀਅਮ ਸਵਾਮੀ ਸਨ। ਉਹਨਾਂ ਕਿਹਾ ਕਿ ਵਿਸ਼ਵ ਸ਼ਾਂਤੀ ਲਈ ਘਰਾਂ ਵਿੱਚ ਲੜਾਈ-ਝਗੜੇ ਬੰਦ ਹੋਣੇ ਚਾਹੀਦੇ ਹਨ। ਸਾਰੇ ਘਰ-ਪਰਿਵਾਰਾਂ ਵਿੱਚ ਇੱਕ ਸੁਰਤਾ ਹੋਣੀ ਜਰੂਰੀ ਹੈ।

ਇੱਥੇ ਸਤਿਗੁਰੂ ਜੀ ਤੋਂ ਦੂਰਦਰਸ਼ਨ ਦੇ ਕਰਮਚਾਰੀਆਂ ਨੇ ਇਹ ਪੁੱਛ ਕੀਤੀ ਕਿ ਆਪ ਜੀ ਨੂੰ ਇਸ ਸੰਮੇਲਨ ਤੋਂ ਕੀ ਮਿਲੇਗਾ? ਸਤਿਗੁਰੂ ਜਗਜੀਤ ਸਿੰਘ ਜੀ ਦਾ ਉੱਤਰ ਸੀ, "ਅਸੀਂ ਕੁਝ ਲੈਣ ਨਹੀਂ, ਕੁਝ ਦੇਣ ਆਏ ਹਾਂ। ਅਸੀਂ ਇਹ ਵਿਚਾਰ ਦੇਣਾ ਹੈ ਕਿ ਦੂਜੇ ਦਾ ਹੱਕ ਨਹੀਂ ਮਾਰਨਾ, ਆਪਣੇ ਹੱਕ ਵਿੱਚੋਂ ਦਾਨ ਕਰਨਾ ਹੈ। ਹਿੰਸਾ ਨਹੀਂ ਕਰਨੀ-ਨਾ ਮਨ ਕਰਕੇ, ਨਾ ਬਚਨ ਕਰਕੇ, ਨਾ ਕਰਮ ਕਰਕੇ। ਇਸ ਨਾਲ ਸਾਰੇ ਸੰਸਾਰ ਦਾ ਭਲਾ ਹੋਵੇਗਾ ਤੇ ਅਮਨ ਹੋਵੇਗਾ।" ਰਾਤ ਨੂੰ ਅਮਰੀਕਾ ਦੀ ਹਿੰਦੂ ਪਰਿਸ਼ਦ ਵੱਲੋਂ ਆਏ ਪ੍ਰਤੀਨਿਧਾਂ ਦਾ, ਸੰਯੁਕਤ ਰਾਸ਼ਟਰ ਦੇ ਖਾਣੇ ਦੇ ਹਾਲ ਵਿੱਚ ਸਭ ਦਾ ਸੁਆਗਤ ਕੀਤਾ ਗਿਆ ਉਹਨਾਂ ਵੱਲੋਂ ਹੀ ਰਾਤਰੀ ਭੋਜ ਦਿੱਤਾ ਗਿਆ ਸੀ।

29 ਅਗਸਤ ਦੇ ਸੈਸ਼ਨ ਦੀ ਪ੍ਰਧਾਨਗੀ ਟੇਡ ਟਰਨਰ, ਮਾਲਕ ਸੀ.ਐਨ. ਐਨ. ਚੈਨਲ ਕਰ ਰਹੇ ਸਨ। ਉਹਨਾਂ ਦੇ ਨਾਲ ਮੰਚ ਉੱਤੇ ਯੂ.ਐਨ.ਓ. ਦੇ ਜਨਰਲ ਸਕੱਤਰ, ਕੋਫੀ ਅਨਾਨ ਅਤੇ ਸੰਮੇਲਨ ਦੇ ਜਨਰਲ ਸਕੱਤਰ ਬਾਵਾ ਜੈਨ ਮੰਚ ਉੱਤੇ ਬਿਰਾਜਮਾਨ ਸਨ। ਇਸ ਸੈਸ਼ਨ ਦਾ ਆਰੰਭ ਵੀ ਪਰੰਪਰਾਵਾਦੀ ਵਿਧੀ ਅਨੁਸਾਰ ਅਫ਼ਰੀਕਾ ਦੇ ਡਰੰਮਾਂ ਦੇ ਵਾਦਨ ਨਾਲ ਹੋਇਆ। ਇਸ ਦੇ ਤਾਲਾਂ ਉੱਤੇ ਨ੍ਰਿਤ ਵੀ ਕੀਤਾ ਜਾ ਰਿਹਾ ਸੀ, ਜੋ ਪੰਜਾਬੀਆਂ ਦੇ ਗਿੱਧੇ-ਭੰਗੜੇ ਦੀ ਯਾਦ ਨੂੰ ਤਾਜਾ ਕਰ ਰਿਹਾ ਸੀ। ਪਰ ਇਹ ਢੋਲ ਅਮਨ ਲਈ ਵੱਜੇ ਸਨ, ਕਿਸੇ ਯੁੱਧ ਲਈ ਨਹੀਂ ਇਹ ਤਾਂ ਜੰਗਾਂ-ਯੁੱਧਾਂ ਦਾ ਵਿਰੋਧ ਕਰ ਰਹੇ ਸਨ।

ਭਿੰਨ-ਭਿੰਨ ਦੇਸ਼ਾਂ ਦੇ ਵੱਖ-ਵੱਖ ਪ੍ਰਤੀਨਿਧਾਂ ਨੇ ਆਪਣੇ-ਆਪਣੇ ਢੰਗ ਨਾਲ ਅਰਦਾਸਾਂ ਕੀਤੀਆਂ। ਇਸ ਸੰਗੀਤਕ ਨਗਾਰਿਆਂ ਦੇ ਸੰਚਾਲਕ ਸਨ, ਨਾਈਜੀਰੀਆ ਦੇ ਬਾਬਾ ਉਲਾਤੁਨ ਤੇ ਉਹਨਾਂ ਦੇ ਸਾਥੀ ਡਾ. ਅਬਦੁਲ ਰਹਿਮਾਨ-ਬਿਨ-ਅਬਦੁਲ ਅਜ਼ੀਜ਼ ਅਲ-ਸੁਡਾਇਸ ਇਮਾਮ ਅਤੇ ਮੌਕੇ ਦੀ ਹਰਮ ਦੇ ਖਤੀਬ ਨੇ, ਰਹਿਮਤ ਦੇ ਇਹ ਸ਼ਬਦ ਕਹੇ, " ਜੇ ਅਸੀਂ ਭੁੱਲੀਏ ਤਾਂ ਵੀ ਤੂੰ ਸਾਨੂੰ ਨਾ ਭੁੱਲੇਂ, ਸਾਨੂੰ ਮੁਹੱਬਤ ਸਿਖਾ, ਰਹਿਮ ਕਰ।"

ਨਿਊਯਾਰਕ ਦੇ ਬਿਸ਼ਪ ਦੇ ਸ਼ਬਦ ਸਨ, "ਅਸੀਂ ਉਹਨਾਂ ਲਈ ਵੀ ਪ੍ਰਾਰਥਨਾ ਕਰੀਏ ਜਿਹੜੇ ਪ੍ਰਮਾਤਮਾ ਨੂੰ ਨਹੀਂ ਮੰਨਦੇ। ਵਿਸ਼ਵ ਅਮਨ ਸਦਾ ਕਾਇਮ ਰਹੇ।"

ਬਾਵਾ ਜੈਨ ਨੇ ਕੋਫੀ ਅਨਾਨ ਨੂੰ ਸੰਬੋਧਨ ਕਰਦਿਆਂ ਹੋਇਆਂ ਕਿਹਾ, "ਇੱਥੇ ਸੌ ਦੇਸ਼ਾਂ ਦੇ ਪ੍ਰਤੀਨਿਧ, ਧਾਰਮਿਕ ਰਹਿਬਰ ਇਸ ਹਾਲ ਵਿੱਚ ਇਕੱਤਰ ਹੋਏ ਹਨ। ਪਹਿਲੀ ਵਾਰ ਇਹ ਅਸੈਂਬਲੀ ਹਾਲ ਪਵਿੱਤਰ ਹੋਇਆ ਹੈ। ਅਸੀਂ ਰਾਜਨੀਤਕਾਂ ਦੀ ਉਡੀਕ ਨਹੀਂ ਕਰਨੀ, ਪਿਛਲੀ ਸਦੀ ਦਾ ਖ਼ੂਨੀ ਇਤਿਹਾਸ ਨਹੀਂ ਦੁਹਰਾਉਣਾ, ਅਮਨ ਲਈ ਅਰਦਾਸਾਂ ਕਰਨੀਆਂ ਹਨ। 2025 ਤੱਕ ਗ਼ਰੀਬੀ ਨੂੰ ਮੁਕਾਉਣ ਲਈ ਸਾਧਨ ਜੁਟਾਉਣੇ ਹਨ। ਵਾਤਾਵਰਣ ਨੂੰ ਸ਼ੁੱਧ ਕਰਨਾ ਹੈ, ਯੂ.ਐਨ.ਓ. ਨਾਲ ਮਿਲ ਕੇ ਕੰਮ ਕਰਨਾ ਹੈ। ਪਰ ਯੂ.ਐਨ.ਏ. ਕੇਵਲ ਦਸਤਾਵੇਜ਼ ਨਾ ਦੇਵੇ, ਕਾਰਜ ਯੋਜਨਾ ਦੇਵੇ।

ਬਾਵਾ ਜੈਨ ਨੇ ਯੂ.ਐਨ.ਓ. ਨੂੰ ਦਸਾਂ ਸਾਲਾਂ ਵਿੱਚ ਇਕ ਹੋਰ ਅਜਿਹਾ ਵਿਸ਼ਵ ਧਰਮ ਸੰਮੇਲਨ ਇੱਥੇ ਕਰਨ ਦਾ ਸੁਝਾਅ ਦਿੱਤਾ ਅਤੇ ਇਹ ਵੀ ਕਿ ਯੂ.ਐਨ.ਓ. ਵਿੱਚ ਇੱਕ ਧਾਰਮਿਕ ਮਾਮਲਿਆਂ ਦਾ ਵੱਖਰਾ ਮਹਿਕਮਾ ਸਥਾਪਿਤ ਕੀਤਾ ਜਾਵੇ। ਉਨ੍ਹਾਂ ਦੱਸਿਆ ਕਿ ਅਗਲਾ ਵਿਸ਼ਵ ਧਰਮ ਸੰਮੇਲਨ, ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਹੋਵੇਗਾ।

ਕੋਫੀ ਅਨਾਨ ਨੇ ਆਪਣੇ ਸੰਬੋਧਨ ਵਿੱਚ ਸਭ ਦਾ ਇੱਥੇ ਪਹੁੰਚਣ ਲਈ ਧੰਨਵਾਦ ਕੀਤਾ ਅਤੇ ਅਰਦਾਸ ਕੀਤੀ ਕਿ ਧਰਮ, ਸਰੀਰਕ ਅਤੇ ਮਾਨਸਿਕ ਸ਼ਕਤੀ ਦੇਵੇ। ਧਾਰਮਿਕ ਪੁਰਬ ਕਰਨ ਦੀ ਸਭ ਨੂੰ ਅਜ਼ਾਦੀ ਹੋਵੇ, ਅਸਹਿਣਸ਼ੀਲਤਾ ਲਈ ਕੋਈ ਥਾਂ ਨਾ ਰਹੇ, ਔਰਤਾਂ ਤੇ ਘੱਟ ਗਿਣਤੀਆਂ ਨਾਲ ਭੇਦਭਾਵਾਂ ਨੂੰ ਧਾਰਮਿਕ ਆਗੂ ਦੂਰ ਕਰਨ, ਧਰਮਾਂ ਦਾ ਪਰਸਪਰ ਸੰਵਾਦ ਹੋਵੇ, ਵਿਸ਼ਵ ਅਮਨ ਹੋਵੇ।"

ਡਾ. ਕਰਨ ਸਿੰਘ ਦੀ ਪ੍ਰਧਾਨਗੀ ਵਿੱਚ ਇੱਕ ਵੱਖਰੀ ਇਕੱਤਰਤਾ ਹੋਈ ਜਿਸ ਵਿੱਚ ਕੀਤੀ ਗਈ ਚਰਚਾ ਦਾ ਸਾਰ-ਅੰਸ਼ ਸੀ, "ਧਰਮ ਤਾਂ ਹੈ ਜੋ ਅਮਨ ਪੈਦਾ ਕਰੇ, ਧਰਮ ਕੋਲ ਵਿਸ਼ਵਾਸ ਹੈ, ਭਾਵੇਂ ਤਕਨੀਕੀ ਹੱਲ ਨਹੀਂ। ਧਰਮ ਨੂੰ ਦੋਸ਼ ਨਾ ਦਿਓ, ਇਸ ਦੀ ਕੁਵਰਤੋਂ ਛੱਡੋ। ਗਰੀਬੀ ਹਟੇ, ਕਿਉਂਕਿ ਭੁੱਖਾ ਬੰਦਾ ਗੁਸੈਲ ਹੁੰਦਾ ਹੈ। ਕੁੱਝ ਲੋਕ ਸਾਧਨਾਂ 'ਤੇ ਕਬਜ਼ਾ ਕਰਕੇ ਐਸ਼ ਕਰਨ, ਇਸ ਵਿਰੁੱਧ ਸਰਕਾਰ ਉੱਤੇ ਦਬਾਅ ਵਧੇ।ਇਸ ਲਈ ਪ੍ਰਭੂ ਸਾਨੂੰ ਗਿਆਨ ਤੇ ਬਲ ਬਖ਼ਸ਼ੇ।" ਇਸ ਚਰਚਾ ਵਿੱਚ ਵੱਖ-ਵੱਖ ਧਰਮਾਂ ਦੇ ਪ੍ਰਤੀਨਿਧਾਂ ਨੇ ਭਾਗ ਲਿਆ ਅਤੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

ਡਾ. ਟੇਡ ਟਰਨਰ ਨੇ ਆਪਣੇ ਕੁੰਜੀਵਤ ਭਾਸ਼ਣ ਵਿੱਚ ਇਹ ਸ਼ਬਦ



Sri Satguru Jagjit Singh Ji eLibrary NamdhariElibrary@gmail.com

ਕਹੇ, "ਇੱਥੇ ਇੱਕੋ ਹੀ ਜਾਤ ਹੈ, ਮਨੁੱਖਤਾ ਦੀ ਜਾਤ, ਅਸੀਂ ਸਾਰੇ ਉਸ ਵਿੱਚ ਆ ਜਾਂਦੇ ਹਾਂ।

ਡਾ. ਕਰਨ ਸਿੰਘ ਨੇ ਜਿਹੜਾ ਭਾਸ਼ਣ ਦਿੱਤਾ, ਉਸ ਵਿੱਚ ਕਸ਼ਮੀਰ ਦੇ ਮਸਲੇ ਬਾਰੇ ਕੁਝ ਨੁਕਤੇ ਉਠਾਏ ਗਏ ਸਨ। ਜਿਸ ਤੇ ਕੁਝ ਹਿੰਦੂ ਪ੍ਰਤੀਨਿਧ ਅਸਹਿਜ ਮਲੂਮ ਹੋਏ। ਅਗਲੇ ਸੈਸ਼ਨ ਵਿੱਚ ਵੱਖ-ਵੱਖ ਧਾਰਮਿਕ ਆਗੂਆਂ ਨੇ, ਇਸ ਕਸ਼ਮਕਸ਼ ਅਰਥਾਤ ਵਧ ਰਹੇ ਤਣਾਅ ਨੂੰ ਘਟਾਉਣ ਲਈ ਆਪਣੇ-ਆਪਣੇ ਸੁਝਾਅ ਇਸ ਮਸਲੇ ਦੇ ਹੱਲ ਲਈ ਪੇਸ਼ ਕੀਤੇ।

ਪਿਛਲੇ ਪਹਿਰ ਦਾ ਇੱਕ ਹੋਰ ਸੈਸ਼ਨ ਸ੍ਰੀਮਤੀ ਇੰਦੂ ਜੈਨ ਦੀ ਪ੍ਰਧਾਨਗੀ ਵਿੱਚ ਹੋਇਆ। ਉਹਨਾਂ ਵਿੱਚ ਮਹਾਤਮਾ ਗਾਂਧੀ ਜੀ ਦੀ ਪੋਤਰੀ, ਦੱਖਣੀ ਅਫ਼ਰੀਕਾ ਕਾਂਗਰਸ' ਦੀ ਮੈਂਬਰ, ਇਲਾ ਗਾਂਧੀ ਵੀ ਹਾਜਰ ਸੀ। ਇਸ ਵਿੱਚ ਵਿਸ਼ਵ ਅਮਨ ਬਾਰੇ ਸਾਰਥਕ ਚਰਚਾ ਕੀਤੀ ਗਈ। ਇਸ ਵਿੱਚ ਬਲ ਦਿੱਤਾ ਗਿਆ ਕਿ ਸਾਨੂੰ ਇਸਤਰੀਆਂ ਨੂੰ ਅੱਗੇ ਵਧਣਾ ਚਾਹੀਦਾ ਹੈ ਅਤੇ ਵਿਸ਼ਵ ਅਮਨ ਦੀ ਪ੍ਰਾਪਤੀ ਲਈ ਯਤਨ ਕਰਨੇ ਚਾਹੀਦੇ ਹਨ।

ਅਗਲੇ ਸੈਸ਼ਨ-ਖਿਮਾ ਸ਼ੀਲਤਾ, ਇਕ ਸੁਰਤਾ ਲਾਗੂ ਕਰਨ, ਅੱਤ ਦੀ ਗ਼ਰੀਬੀ ਤੇ ਵਾਤਾਵਰਣ ਦੇ ਪ੍ਰਦੂਸ਼ਣ ਜਾਂ ਨਿਘਾਰ ਨੂੰ ਖ਼ਤਮ ਕਰਨ ਬਾਰੇ ਸਨ। ਇਨ੍ਹਾਂ ਵਿੱਚ, ਵੱਖ-ਵੱਖ ਧਰਮਾਂ ਦੇ ਪ੍ਰਤੀਨਿਧਾਂ ਨੇ, ਆਪਣੇ-ਆਪਣੇ ਵਿਚਾਰਾਂ ਦਾ ਖੁੱਲ੍ਹ ਕੇ ਪ੍ਰਗਟਾਵਾ ਕੀਤਾ। ਮੁੱਖ ਦ੍ਰਿਸ਼ਟੀਕੋਣ ਇਹ ਸੀ: 'ਰਲ ਕੇ ਚੱਲੀਏ, ਸਾਂਝਾਂ ਦਾ ਪੁਲ ਬੰਨ੍ਹੀਏ, ਗ਼ਰੀਬੀ ਤੇ ਝਗੜਿਆਂ ਨੂੰ ਜੜ੍ਹੋਂ ਪੁੱਟੀਏ। ਯੁੱਧਾਂ ਤੋਂ ਬਚੀਏ ਤੇ ਹਥਿਆਰਾਂ ਦਾ ਬਜਟ ਘਟੇ ਅਤੇ ਉਹ ਰਕਮਾਂ, ਗ਼ਰੀਬੀ ਨੂੰ ਹਟਾਉਣ ਤੇ ਆਮ ਲੋਕਾਂ ਦੀ ਖੁਸ਼ਹਾਲੀ ਲਈ ਵਰਤੀਆਂ ਜਾਣ।

ਦਾਦਾ ਵਾਸਵਾਨੀ ਨੇ ਮਾਸਾਹਾਰੀਆਂ ਨੂੰ ਸ਼ਾਕਾਹਾਰੀ ਬਣਨ ਲਈ, ਬੜੇ ਸੁਲਝੇ ਢੰਗ ਨਾਲ ਆਪਣੇ ਭਾਸ਼ਣ ਦੁਆਰਾ ਬੋਧ ਕਰਵਾਇਆ।

30 ਅਗਸਤ ਦਾ ਸੈਸ਼ਨ ਬਾਲ ਰੂਮ ਵਿੱਚ ਸੀ। ਇਸ ਸੈਸ਼ਨ ਦੇ ਪ੍ਰਧਾਨ ਸਨ ਯੂਨਾਈਟਿਡ ਨੇਸ਼ਨਜ਼ ਯੂਨੀਵਰਸਿਟੀ ਫਾਰ ਪੀਸ ਦੇ ਪ੍ਰਧਾਨ, ਮਿ. ਮੌਰਿਸ ਸਟਰਾਂਗ। ਇਸ ਵਿੱਚ ਗੱਲਬਾਤ ਰਾਹੀਂ ਅਮਨ ਦੀਆਂ ਕਾਰਵਾਈਆਂ ਨੂੰ ਤੇਜ਼ ਕਰਨ ਦਾ ਸੁਝਾਅ ਪੇਸ਼ ਕੀਤਾ ਗਿਆ। ਇਸ ਤੋਂ ਬਿਨਾਂ ਤਣਾਓ ਨੂੰ ਘਟਾਉਣਾ, ਖ਼ਿਮਾਸ਼ੀਲਤਾ ਤੇ ਇੱਕਸੁਰਤਾ, ਗ਼ਰੀਬੀ ਦਾ ਸਮੂਲ ਨਾਸ਼, ਚੌਗਿਰਦੇ ਵਿੱਚ ਫੈਲੇ ਪ੍ਰਦੂਸ਼ਣ ਨੂੰ ਘਟਾਉਣਾ ਅਤੇ ਸਵੱਛ ਤੇ ਸਿਹਤਮੰਦ ਵਾਤਾਵਰਣ ਵਿੱਚ ਵਾਧਾ ਕਰਨਾ ਆਦਿ ਮੁੱਖ ਵਿਸ਼ੇ ਸਨ। ਇਹਨਾਂ ਵਿਸ਼ਿਆਂ ਬਾਰੇ ਤਿੰਨ-ਤਿੰਨ ਦੇਸ਼ਾਂ ਦੇ ਵੱਖ-ਵੱਖ ਪ੍ਰਤੀਨਿਧਾਂ ਨੇ ਆਪਣੇ -ਆਪਣੇ ਸੁਝਾਅ ਤੇ ਵਿਚਾਰ ਪ੍ਰਗਟਾਏ। ਇਹ ਬੁਲਾਰੇ ਬੋਧੀ, ਇਸਲਾਮ, ਇਸਾਈ, ਪਾਰਸੀ, ਹਿੰਦੂ ਧਰਮਾਂ ਤੇ ਥਾਈਲੈਂਡ ਸਾਊਦੀ ਅਰਬ, ਸੰਯੁਕਤ ਰਾਜ ਅਮਰੀਕਾ, ਚਿਲੀ, ਭਾਰਤ, ਰੂਸ, ਕੀਨੀਆ, ਇਰਾਨ ਅਤੇ ਚੀਨ ਆਦਿ ਦੇਸ਼ਾਂ ਵਿੱਚੋਂ ਸਨ।

ਉੱਪਰ ਦੱਸੇ ਵਿਸ਼ਿਆਂ ਉੱਤੇ ਚਾਰ ਵੱਖ-ਵੱਖ ਸੰਮਤੀਆਂ ਨੇ ਵੱਖ-ਵੱਖ ਬੈਠਕਾਂ ਵਿੱਚ ਆਪਣੇ-ਆਪਣੇ ਦ੍ਰਿਸ਼ਟੀਕੋਣਾਂ ਦੇ, ਸਾਰ-ਅੰਸ਼ ਪੇਸ਼ ਕੀਤੇ। ਇਸ ਵਿਚਾਰ ਚਰਚਾ ਵਿੱਚ ਰੂਸ, ਮੱਧ ਏਸ਼ੀਆ, ਮੱਧ ਪੂਰਬ ਦੇ ਦੇਸ਼ਾਂ ਨੂੰ ਮੁੱਖ ਰੱਖ ਕੇ ਚਰਚਾ ਕੀਤੀ ਗਈ। ਇਹਨਾਂ ਸਭ ਵਿਦਵਾਨ ਬੁਲਾਰਿਆਂ ਦਾ ਸਮੁੱਚਾ ਦ੍ਰਿਸ਼ਟੀਕੋਣ, ਰਾਜਨੀਤਿਕ ਨਹੀਂ ਸਗੋਂ ਧਾਰਮਿਕ ਸੀ।

31 ਅਗਸਤ ਦਾ ਸਮਾਪਤੀ ਸਮਾਰੋਹ, ਵਾਰਡਰ ਅਸਟੋਰੀਆ ਹੋਟਲ ਦੇ ਵੱਡੇ ਕਮਰੇ ਵਿੱਚ ਹੋਇਆ। ਇਸ ਸੈਸ਼ਨ ਦੇ ਵਿਸ਼ੇ ਸਨ: ਸੰਯੁਕਤ ਰਾਸ਼ਟਰ ਦੇ ਕਾਰਜਾਂ ਵਿੱਚ ਧਾਰਮਿਕ ਆਗੂਆਂ ਦਾ ਕਰਤੱਵ, ਝਗੜਿਆਂ ਨੂੰ ਮਿਟਾ ਕੇ ਮੁੜ ਸਾਂਝ ਤੇ ਏਕਤਾ ਨੂੰ ਸਥਾਪਿਤ ਕਰਨਾ, ਇਥੋਪੀਆ, ਇਰੀਟਰੀਆ, (ERITREA) ਸੂਡਾਨ ਅਤੇ ਨਾਈਜੀਰੀਆ ਆਦਿ ਦੇਸ਼ਾਂ ਨੂੰ ਧਿਆਨ ਵਿੱਚ ਰੱਖਦੇ ਹੋਇਆਂ ਇਹਨਾਂ ਵਿੱਚੋਂ ਸੰਘਰਸ਼ਾਂ ਦਾ ਖਾਤਮਾ, ਗ਼ਰੀਬੀ ਨੂੰ ਦੂਰ ਕਰਨਾ, ਵਾਤਾਵਰਣ ਦੀ ਸ਼ੁੱਧਤਾ, ਧਾਰਮਿਕ ਤੇ ਅਧਿਆਤਮਕ ਮੁੱਲਾਂ ਅਤੇ ਕੁਦਰਤੀ ਨੇਮਾਂ ਨੂੰ ਧਿਆਨ ਵਿੱਚ ਰੱਖ ਕੇ ਧਰਤੀ ਉੱਤੇ ਵੱਸਦੇ ਲੋਕਾਂ ਦੇ ਅਧਿਕਾਰਾਂ ਦੀ ਪੂਰਤੀ ਅਤੇ ਖੁਸ਼ਹਾਲੀ ਲਈ ਯਤਨ ਕਰਨੇ।

ਸੰਮੇਲਨ ਦੇ 31 ਅਗਸਤ ਨੂੰ, ਦੁਪਹਿਰ ਦਾ ਭੋਜ ਅਮਰੀਕਾ ਦੇ ਨਾਮਧਾਰੀ ਇੰਟਰਨੈਸ਼ਨਲ ਟਰੱਸਟ ਵੱਲੋਂ, ਸਤਿਗੁਰੂ ਜੀ ਦੀ ਮਹਿਮਾ ਵਿੱਚ ਦਿੱਤਾ ਗਿਆ। ਹਾਲ ਦੇ ਬਾਹਰ ਵਾਰ ਗੇਟ ਉੱਤੇ ਨਾਮਧਾਰੀ ਇੰਟਰਨੈਸ਼ਨਲ ਟਰੱਸਟ ਦਾ ਬੈਨਰ, ਸਭ ਦਾ ਸੁਆਗਤ ਕਰ ਰਿਹਾ ਸੀ। ਮੰਚ ਉੱਤੇ ਸਰਬ ਸ੍ਰੀ ਹਰਭਜਨ ਸਿੰਘ ਯੋਗੀ, ਬਾਵਾ ਜੈਨ, ਸਵਾਮੀ ਮਹੇਸ਼ਵਰਾ ਨੰਦ, ਅਸ਼ੋਕ ਸਿੰਘਲ, ਸੰਤ ਸਿੰਘ ਛੱਤਵਾਲ, ਖਵਾਜਾ ਹਸਨ ਸਾਨੀ-ਨਿਜ਼ਾਮੀ, ਐਮ. ਐਲ. ਸਿੰਘਵੀ, ਸਵਾਮੀ ਵੇਦ ਭਾਰਤੀ, ਬੀ.ਕੇ. ਮੋਦੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਿਰਾਜਮਾਨ ਸਨ।

ਨਾਮਧਾਰੀ ਸੇਵਕ ਪਤਵੰਤੇ ਪ੍ਰਾਹੁਣਿਆਂ ਨੂੰ ਯੋਗ ਸਥਾਨਾਂ 'ਤੇ ਬਿਠਾ ਰਹੇ ਸਨ। ਸ੍ਰੀ ਬਲਵੰਤ ਸਿੰਘ ਦਾ ਸੰਤੂਰ ਅਤੇ ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ ਆਪਣੇ ਮਧੁਰ ਸੰਗੀਤ ਰਾਹੀਂ, ਮਹਿਮਾਨਾਂ ਨੂੰ ਰੂਹ ਦੀ ਖੁਰਾਕ ਪ੍ਰਦਾਨ ਕਰ ਰਿਹਾ ਸੀ। ਇਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ-ਅਮਨ ਦਾ ਯੋਧਾ' ਨਾਂ ਦਾ ਪੈਂਫਲਿਟ, ਆਏ ਮਹਿਮਾਨਾਂ ਨੂੰ ਵੰਡਿਆ ਗਿਆ। ਸ੍ਰੀ ਹਰਭਜਨ ਸਿੰਘ ਯੋਗੀ ਜੀ ਨੇ ਸ੍ਰੀ ਸਤਿਗੁਰੂ ਜੀ ਬਾਰੇ ਸੰਬੋਧਨ ਕਰਦੇ ਹੋਏ ਕਿਹਾ, "ਆਪ ਜੀ ਨੇ ਜੋ ਭਾਰਤ ਵਿੱਚ ਕੀਤਾ ਹੈ, ਉਹ ਸਾਰੇ ਸੰਸਾਰ ਲਈ ਹੀ ਕੀਤਾ ਗਿਆ ਹੈ। ਸ੍ਰੀ ਸਤਿਗੁਰੂ ਜੀ ਦਾ ਫੁਰਮਾਨ ਸੀ, "ਦੂਜੇ ਦਾ ਹੱਕ ਨਾ ਖਾਉ, ਜੀਵ ਹੱਤਿਆ ਨਾ ਕਰੋ, ਉਹਨਾਂ ਲਈ ਵੀ ਪ੍ਰਾਰਥਨਾ ਕਰੋ, ਜੋ ਬੇ ਜੁਬਾਨ ਹਨ-ਪਸ਼ੂ, ਪੰਛੀ। ਆਪ ਜੀ ਨੇ ਨਾਮ ਸਿਮਰਨ ਬਾਰੇ ਬਲ ਦੇਣ ਲਈ ਕਿਹਾ, ਜੰਗੀ ਹਥਿਆਰਾਂ ਦੇ ਖ਼ਾਤਮੇ ਲਈ ਭਜਨ ਬੰਦਗੀ ਤੇ ਪ੍ਰਾਰਥਨਾ ਕੀਤੀ ਜਾਵੇ। ਅਮਨ ਤੇ ਸ਼ਾਂਤੀ ਕੇਵਲ ਧਾਰਮਿਕ ਪੁਰਸ਼ ਹੀ ਦੇ ਸਕਦੇ ਹਨ, ਹੋਰ ਕੋਈ ਨਹੀਂ ਦੇ ਸਕਦਾ।"

ਪੀਰ ਸਾਹਿਬ, ਖ਼ਵਾਜਾ ਹਸਨ ਸਾਨੀ ਨਿਜ਼ਾਮੀ ਨੇ, ਨਾਮਧਾਰੀ ਇੰਟਰਨੈਸ਼ਨਲ ਟਰੱਸਟ ਵੱਲੋਂ ਦਿੱਤੇ ਗਏ ਇਸ ਸ਼ੁੱਧ ਭੋਜਨ ਲਈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਦਾ ਧੰਨਵਾਦ ਕੀਤਾ।

ਦੂਰਦਰਸ਼ਨ ਦੇ ਨੁਮਾਇੰਦਿਆਂ ਵੱਲੋਂ ਸ੍ਰੀ ਸਤਿਗੁਰੂ ਜੀ ਨਾਲ ਕੀਤੀ ਗਈ ਭੇਟ ਵਾਰਤਾ ਵਿੱਚ, ਪੁੱਛੇ ਗਏ ਪ੍ਰਸ਼ਨ 'ਤੇ ਸਤਿਗੁਰੂ ਜੀ ਵੱਲੋਂ ਦਿੱਤੇ ਗਏ ਉੱਤਰਾਂ ਦਾ ਵੇਰਵਾ : ਸਤਿਗੁਰੂ ਜੀ ਨੇ ਬਚਨ ਕੀਤਾ, "ਅੱਛੇ ਕਾਮ ਕੇ ਲੀਏ ਹਮ ਇਕੱਠੇ ਹੋਤੇ ਹੈਂ। ਯੇਹ ਕਾਮ ਸਿਆਸਤ ਨਹੀਂ ਕਰ ਸਕਤੀ।"

ਪ੍ਰਸ਼ਨ- ਇਸ ਕਾ ਲਾਭ?

ਉੱਤਰ- ਮਿਲ ਬੈਠਨੇ ਸੇ ਹਮ ਏਕ ਦੂਸਰੇ ਕੇ ਨਜ਼ਦੀਕ ਆਤੇ ਹੈਂ। ਲੜਾਈ-ਝਗੜੇ ਬੰਦ ਹੋਤੇ ਹੈਂ। ਯਹ ਪ੍ਰੰਪਰਾ ਸਤਿਜੁਗ ਸੇ ਚਲੀ ਆ ਰਹੀ ਹੈ। ਹਮ ਇਕੱਠੇ ਹੁਏ ਹੈਂ ਕਿ ਅਮਨ ਕੈਸੇ ਹੋ ਸਕਤਾ ਹੈ, ਇਸ ਸੰਬੰਧੀ ਵਿਚਾਰ ਕੀਆ ਹੈ।" ਸਤਿਗੁਰੂ ਜੀ ਨੇ ਨਾਮਧਾਰੀ ਇਤਿਹਾਸ ਬਾਰੇ ਵੀ ਸੰਖੇਪ ਵਿੱਚ ਦੱਸਿਆ।

ਪ੍ਰਸ਼ਨ- ਆਪ ਕਿਆ ਸ਼ਿਕਸ਼ਾ ਦੇਣਾ ਚਾਹੇਂਗੇ?

ਉੱਤਰ- ਪ੍ਰਭ ਕਾ ਸਿਮਰਨ ਕਰੋ।ਕਿਸੀ ਕਾ ਬੁਰਾ ਮੌਤ ਸੋਚੋ।

ਪ੍ਰਸ਼ਨ- ਕਿਆ ਧਾਰਮਿਕ ਵਿਅਕਤੀਓਂ ਕੋ ਰਾਜਨੀਤੀ ਮੇ ਆਨਾ ਚਾਹੀਏ?

ਉੱਤਰ-ਹਾਂ, ਅਗਰ ਧਰਮ ਸਿਆਸਤ ਸੇ ਊਚਾ ਰਹਿ ਸਕੇ, ਨਾ ਸਿਆਸਤ ਧਰਮ ਸੇ ਊਚੀ ਹੋ। ਇਸ ਸੰਮੇਲਨ ਵਿੱਚ ਸ੍ਰੀ ਸਤਿਗੁਰੂ ਜੀ ਦੇ ਨਾਲ ਸੰਤ ਰਛਪਾਲ ਸਿੰਘ ਹਜ਼ੂਰੀ ਸੇਵਕ, ਸੇਠ ਸੁਰਿੰਦਰ ਸਿੰਘ ਮਨਚੰਦਾ, ਸੂਬਾ ਸਰਬਜੀਤ ਸਿੰਘ ਗਵਾਲੀਅਰ, ਤਾਰਾ ਸਿੰਘ ਅਨਜਾਣ, ਗੁਰਚਰਨ ਸਿੰਘ, ਨਿਊਯਾਰਕ ਤੋਂ ਬਲਦੇਵ ਸਿੰਘ ਚਾਵਲਾ ਸਪੁੱਤਰ ਸੇਠ ਤਿਰਲੋਕ ਸਿੰਘ, ਸੰਤ ਭੁਪਿੰਦਰ ਸਿੰਘ ਭੁਰਜੀ, ਮਸਤਾਨਾ ਰੇਸ਼ਮ ਸਿੰਘ ਅਤੇ ਜਸਬੀਰ ਸਿੰਘ ਕੈਨੇਡਾ ਆਦਿਕ ਸਿੰਘ ਵੀ ਹਾਜ਼ਰ ਰਹੇ।



Sri Satguru Jagjit Singh Ji eLibrary NamdhariElibrary@gmail.com

– ਅਜੀਤ ਸਿੰਘ ਲਾਇਲ

# ਸਰਬੰਗੀ ਸ਼ਖਸ਼ੀਅਤ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਗਹਿਰ ਗੰਭੀਰ, ਸਿੱਖੀ ਪ੍ਰੰਪਰਾਵਾਂ ਨਾਲ ਓਤ-ਪੋਤ, ਬ੍ਰਹਿਮੰਡ ਜੇਡੀ ਵਿਸ਼ਾਲ ਸੋਚ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਲੈਂਦਿਆਂ ਹੀ ਮਸਤਕ ਸ਼ਰਧਾ ਤੇ ਸਤਿਕਾਰ ਨਾਲ ਆਪਣੇ ਆਪ ਉਸ ਰੂਹਾਨੀ ਰਹਿਬਰ ਦੇ ਚਰਨਾ ਵਿੱਚ ਝੁਕ ਜਾਂਦਾ ਹੈ, ਜਿਸਦੀ ਦੂਰ-ਅੰਦੇਸ਼ੀ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਣ ਤੋਂ ਕੁਝ ਵਰ੍ਹੇ ਬਾਅਦ ਹੀ ਨਾਮਧਾਰੀ ਸਮਾਜ ਦੀ ਪੁੰਗਰ ਰਹੀ ਜਵਾਨੀ ਨੂੰ ਆਪਣੀ ਬੁੱਕਲ ਵਿੱਚ ਲੈਂਦਿਆਂ ਇਹ ਅਹਿਸਾਸ ਕਰਵਾ ਦਿੱਤਾ ਕਿ ਖੁੱਲ੍ਹਾ ਤੇ ਵਿਸ਼ਾਲ ਅਸਮਾਨ ਤੁਹਾਡੇ ਸੁਪਨਿਆਂ ਨੂੰ ਸਾਕਾਰ ਸਾਥ ਆਪਣੀਆਂ ਬਾਹਾਂ ਫੈਲਾਈ ਖੜ੍ਹਾ ਏ। ਜਿੰਦਗੀ ਦੀ ਹਰ ਔਖੀ ਘੜੀ ਮੇਰਾ ਸਾਥ ਤੁਹਾਡੇ ਨਾਲ ਹੋਵੇਗਾ। ਓਝੜ-ਉਜਾੜਾਂ ਵਿੱਚ ਪਗਡੰਡੀਆਂ ਬਨਾਉਣ ਲਈ ਮੇਰੇ ਕਦਮ ਤੁਹਾਡੇ ਸਭਨਾਂ ਤੋਂ ਅੱਗੇ ਹੋਣਗੇ। ਤੁਸਾਂ ਕੇਵਲ ਇੱਕ ਗੱਲ ਦਾ ਧਿਆਨ ਰੱਖਣਾ ਹੈ ਕਿ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਅਤੇ ਗੁਰੂ ਰਾਮ ਸਿੰਘ ਦੀਆਂ ਸਥਾਪਤ ਕੀਤੀਆਂ ਪ੍ਰੰਪਰਾਵਾਂ ਨੂੰ ਨਿਭਾਉਂਦਿਆਂ, ਸਿੱਖੀ ਦੀ ਆਨ ਤੇ ਸ਼ਾਨ ਨੂੰ ਕਾਇਮ ਰੱਖਦਿਆਂ ਸੰਸਾਰ ਵਿੱਚ ਸਿਰ ਉੱਚਾ ਕਰਕੇ ਜੀਊਣਾ ਹੈ।

ਈਸਵੀ ਸੰਨ 1965 ਦਾ ਵਰ੍ਹਾ ਸੀ। ਸਕੂਲਾਂ ਵਿੱਚ ਛੁੱਟੀਆਂ ਹੋਣ ਦਾ ਐਲਾਨ ਹੋ ਚੁੱਕਾ ਸੀ। ਕਾਲਜਾਂ ਵਿੱਚ ਸਲਾਨਾ ਇਮਤਿਹਾਨ ਹੋ ਜਾਣ ਉਪਰੰਤ ਨਤੀਜਿਆਂ ਦੀ ਇੰਤਜ਼ਾਰ ਹੋ ਰਹੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਗੱਭਰੂਆਂ ਦੇ ਦਿਲ ਦਰਵਾਜ਼ਿਆਂ ਤੇ ਦਸਤਕ ਦਿੱਤੀ ਕਿ ਜੂਨ ਮਹੀਨੇ ਦੇ ਪਹਿਲੇ ਹਫਤੇ ਤੁਸੀਂ ਸਾਰੇ ਸ੍ਰੀ ਭੈਣੀ ਸਾਹਿਬ ਆਓ। ਮੈਂ ਆਪਣੇ ਰੁਝੇਵਿਆਂ ਨੂੰ ਸੰਕੋਚ ਕੇ ਤੁਹਾਡੀ ਉਡੀਕ ਕਰਾਂਗਾ। ਸ੍ਰੀ ਭੈਣੀ ਸਾਹਿਬ ਦਾ ਰਿਸ਼ੀ ਆਸ਼ਰਮ ਤੁਹਾਡੀ ਇੰਤਜ਼ਾਰ ਕਰ ਰਿਹਾ ਹੈ। ਜੂਨ ਦੀ ਗਰਮ ਦੁਪਹਿਰ ਦੀ ਤਪਸ਼ ਨੂੰ ਹਰੀ ਮੰਦਰ ਦਾ ਠੰਢਾ ਛੱਪਰ ਤੁਹਾਡੇ ਤੱਕ ਪਹੁੰਚਣ ਨਹੀਂ ਦਏਗਾ। ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਦਾ ਪ੍ਰਸ਼ਾਦਾ ਤੁਹਾਡੇ ਤਨ ਤੇ ਮਨ ਨੂੰ ਤਸਕੀਨ ਦਏਗਾ। ਬਦਾਮਾਂ ਦੀ ਰਗੜੀ ਸ਼ਰਦਾਈ ਤੁਹਾਡੀ ਪਿਆਸ ਬੁਝਾਏ ਗੀ ਤੇ ਮੈਨੂੰ ਆਪਣੇ ਪੰਥ-ਪਰਿਵਾਰ ਨਾਲ ਮਿਲ ਬੈਠਣ ਦਾ ਤੇ ਮੁਹੱਬਤਾਂ ਵੰਡਣ ਦਾ ਇੱਕ ਅਨੋਖਾ ਸੁਆਦ ਆਏਗਾ।

ਸੁਭਾਗਾ ਜੂਨ ਚੜ੍ਹਿਆ। ਇੱਕ-ਇੱਕ, ਦੋ-ਦੋ, ਤਿੰਨ-ਤਿੰਨ ਕਰਕੇ ਨੌਜਵਾਨ ਸ੍ਰੀ ਭੈਣੀ ਸਾਹਿਬ ਪਹੁੰਚ ਰਹੇ ਸਨ, ਇਸ ਸੁਭਾਗੇ ਸਪਤਾਹ ਵਿੱਚ ਸਤਿਗੁਰੂ ਜੀ ਦੀ ਹਜ਼ੂਰੀ ਤੇ ਨਿਕਟਤਾ ਮਾਨਣ ਲਈ। ਅੱਜ ਦਸ, ਕੱਲ੍ਹ ਪੰਦਰਾਂ, ਪਰਸੋਂ ਵੀਹ ਤੇ ਇਵੇਂ ਹੀ ਪਹੁੰਚ ਰਹੀ ਨੌਜਵਾਨਾਂ ਦੀ ਸੀਮਤ ਜਹੀ ਗਿਣਤੀ ਨੇ ਇੱਕ ਸੁਹਣਾ ਇਕੱਠ ਕਰ ਦਿੱਤਾ, ਜਿਨ੍ਹਾਂ ਨੂੰ ਪਾਤਸ਼ਾਹ ਜੀ ਦੀ ਨਿਕਟਤਾ ਦਾ ਸੁਭਾਗ ਪ੍ਰਾਪਤ ਹੋਇਆ। ਹਜ਼ੂਰ ਦੇ ਪਾਸ ਬੈਠ ਗੱਲਬਾਤ ਕਰਨ ਦਾ ਅਤੇ ਦਿਲ ਦੀਆਂ ਸਾਂਝਾਂ ਪਾਉਣ ਦਾ ਅਤੇ ਆਪਣੇ ਮਨ ਮਸਤਕ ਵਿੱਚ ਰੱਖੇ ਹੋਏ ਸ਼ੰਕਿਆਂ ਦੀ ਨਵਿਰਤੀ ਦਾ। ਨਾਲ ਬੈਠ ਤਸਵੀਰਾਂ ਖਿਚਵਾਣ ਦਾ। ਸਤਿਗੁਰੂ ਜੀ ਦੇ ਨਾਲ ਫੁੱਟਬਾਲ ਤੇ ਵਾਲੀਬਾਲ ਖੇਡਣ ਦਾ, ਸਭ ਤੋਂ ਵੱਧ ਗੁਰੂ ਘਰ ਦੀ ਪ੍ਰਾਹੁਣਚਾਰੀ ਮਾਨਣ ਦਾ। ਪਤਾ ਹੀ ਨਹੀਂ ਲੱਗਾ ਕਿ ਵਿਦਾਇਗੀ ਦਾ ਦਿਨ ਕਦੋਂ ਆ ਗਿਆ।

ਵਿਦਾਇਗੀ ਸਮਾਗਮ ਚੱਲ ਰਿਹਾ ਸੀ। ਨੌਜਵਾਨ ਪਾਤਸ਼ਾਹ ਜੀ ਦੇ ਸਨਮੁੱਖ ਆ ਇਕੱਠੇ ਹੋਣ ਲੱਗੇ। ਹੱਥ ਸਭਨਾਂ ਦੇ ਜੁੜੇ ਹੋਏ, ਅੱਖਾਂ ਵਿੱਚ ਅੱਥਰੂ, ਕਿਸੇ ਇੱਕ ਮਠੋ ਵੇਗ ਸੰਭਾਲ ਬੇਨਤੀ ਕੀਤੀ- ਗਰੀਬ ਨਿਵਾਜ ਆਉਂਦੇ ਵਰ੍ਹੇ ਵੀ ਅਜਿਹਾ ਸੁਭਾਗ ਸਮਾਂ ਬਖਸ਼ਿਓ। ਪਾਤਸ਼ਾਹ ਜੀ ਮੁਸਕਰਾਉਂਦਿਆਂ ਪ੍ਰਵਾਨਗੀ ਦਿੱਤੀ। ਜੈਕਾਰੇ ਇੱਕ -ਦੋ-ਤਿੰਨ ਅਨੰਦਮਈ ਅਵਸਥਾ ਦੀ ਸਿਖਰ। ਅਗਲੇ ਗਿਆਰਾਂ ਮਹੀਨੇ ਇਸ ਪ੍ਰੀਤ ਮਿਲਣੀ ਲਈ ਬਿਹਬਲਤਾ ਵਧਦੀ ਹੀ ਗਈ। ਸਤਿਗੁਰੂ ਜੀ ਦੀ ਹਜ਼ੂਰੀ ਤੇ ਸੰਗ ਸਾਥ ਵਿੱਚ ਬਿਤਾਏ ਇੱਕ ਹਫਤੇ ਦੀ ਦਾਸਤਾਨ ਕਿਸੇ ਪਰੀ ਕਹਾਣੀ ਤੋਂ ਘੱਟ ਨਹੀਂ ਸੀ। ਸੁਨਣ ਵਾਲਾ ਮੰਤਰ-ਮੁਗਧ ਹੋਇਆ ਵਿਸਮਾਦ ਦੀ ਅਵਸਥਾ ਦਾ ਅਨੰਦ ਮਾਣਦਾ ਤੇ ਨਾਲ ਹੀ ਕਹਿੰਦਾ ਕਿ ਅਗਲੇ ਵਰ੍ਹੇ ਮੈਂ ਵੀ ਚੱਲਾਂਗਾ, ਮੇਰਾ ਵੀ ਨਾਮ ਲਿਖ ਲਿਓ, ਕਿਤੇ ਭੁੱਲ ਨਾ ਜਾਇਓ। ਪਰ ਪਰੌੜ੍ਹ ਤੇ ਬਜ਼ੁਰਗ ਨਾਮਧਾਰੀ ਸਕਤੇ ਵਿੱਚ ਵਿਚਰ ਰਹੇ ਸਨ ਕਿਉਂਕਿ ਇਹ ਸੱਦਾ ਨੌਜਵਾਨਾਂ, ਵਿਦਿਆਰਥੀਆਂ ਅਤੇ ਗਭਰੇਟਾਂ ਲਈ ਹੀ ਸੀ।

ਹਰ ਵਰ੍ਹੇ ਵਿਦਿਅਕ ਸੰਮੇਲਨਾਂ ਵਿੱਚ ਸ਼ਾਮਲ ਹੋਣ ਵਾਲੇ ਗੱਭਰੂਆਂ ਦੀ ਗਿਣਤੀ ਵਧਦੀ ਹੀ ਜਾਂਦੀ। ਡਿਓਢੀ, ਦੁੱਗਣੀ, ਤਿੱਗਣੀ ਤੇ ਫਿਰ ਹੋਰ ਅਤੇ ਹੋਰ ਭਰਪੂਰ ਹਾਜ਼ਰੀ। ਪਾਤਸ਼ਾਹ ਜੀ ਸਾਰੇ ਦਿਨ ਵਿੱਚੋਂ ਕੇਵਲ ਦੋ ਕੁ ਘੰਟੇ ਨੌਜਵਾਨਾਂ ਤੋਂ ਪਰ੍ਹੇ ਰਹਿੰਦੇ, ਉਹ ਵੀ ਸੋਧ ਦੇ ਇਸ਼ਨਾਨ ਕਰਨ ਲਈ, ਪ੍ਰਸ਼ਾਦਾ ਪਾਣੀ ਛਕਣ ਲਈ ਜਾਂ ਫਿਰ ਘੜੀ ਪਲ ਆਰਾਮ ਕਰਨ ਲਈ।

ਇਕੱਲੇ ਇਕੱਲੇ ਨੌਜਵਾਨ ਨੂੰ ਪਾਤਸ਼ਾਹ ਜੀ ਕੋਲ ਬੁਲਾਂਦੇ। ਨਾਮ, ਪਿਤਾ, ਮਾਤਾ, ਪਿੰਡ, ਸ਼ਹਿਰ, ਪੜ੍ਹਾਈ ਬਾਰੇ ਜਾਣਕਾਰੀ ਲੈਂਦੇ, ਪੁੱਛਦੇ, ਫਿਰ ਪ੍ਰੇਰਦੇ-ਅੰਮ੍ਰਿਤ ਵੇਲੇ ਉੱਠਣ ਲਈ, ਸਣੇਕੇਸੀਂ ਇਸ਼ਨਾਨ ਕਰਨ ਲਈ, ਗੁਰਬਾਣੀ ਪੜ੍ਹਨ ਲਈ, ਨਾਮ ਸਿਮਰਨ ਕਰਨ ਲਈ ਤੇ ਨਾਮਧਾਰੀ ਪਹਿਰਾਵਾ ਪਾਣ ਲਈ। ਪਤਾ ਹੀ ਨਹੀਂ ਲੱਗਾ ਕਦੋਂ ਪੈਂਟਾਂ, ਸ਼ਰਟਾਂ ਲਹਿ ਕੇ ਕੁੜਤੇ ਪਜ਼ਾਮੇ ਪੈ ਗਏ। ਕਦੋਂ ਦਸਤਾਰਾਂ ਟੇਢੀਆਂ ਤੋਂ ਸਿੱਧੀਆਂ ਹੋ ਗਈਆਂ। ਕਦੋਂ ਦਾਹੜੇ ਬੰਨ੍ਹਣ ਵਾਲਿਆਂ ਖੋਹਲ ਲਏ। ਸਤਿਗੁਰੂ ਜੀ ਨੇ ਨੌਜਵਾਨਾਂ ਨੂੰ ਚਾਹ, ਕੌਫੀ, ਕੋਕਾਕੋਲਾ ਤੇ ਬਾਹਰ ਹੋਟਲਾਂ ਤੇ ਬੈਠਕੇ ਖਾਣ ਪੀਣ ਦੀਆਂ ਆਦਤਾਂ ਨੂੰ ਘੱਟ ਕਰਨ ਲਈ ਪ੍ਰੇਰਨਾ, ਸਿਨਮਾ ਵੇਖਣ ਤੋਂ ਵਰਜਣਾ। ਪਾਤਸ਼ਾਹ ਜੀ ਦੇ ਪ੍ਰੇਮ-ਪਾਸ਼ ਦੀ ਕਰਾਮਾਤ ਹੀ ਸੀ ਕਿ ਇਹ ਸਭ ਕੁਝ ਘਟਾਉਂਦਿਆਂ ਘਟਾਉਂਦਿਆਂ ਨੌਜਵਾਨ ਇਨ੍ਹਾਂ ਚੀਜ਼ਾਂ ਦੇ ਪੂਰੀ ਤਰ੍ਹਾਂ ਪ੍ਰਹੇਜ਼ਗਾਰ ਹੀ ਬਣ ਗਏ।

ਵਿਦਿਅਕ ਸੰਮੇਲਨ ਵਿੱਚ ਦੋ ਸੈਸ਼ਨ ਹੋਇਆ ਕਰਦੇ ਸਨ-ਇੱਕ ਦੁਪਹਿਰ ਤੋਂ ਪਹਿਲਾਂ, ਦੂਜਾ ਦੁਪਹਿਰ ਤੋਂ ਬਾਅਦ। ਇਹਨਾਂ ਸੈਸ਼ਨਾਂ ਵਿੱਚ ਧਾਰਮਿਕ, ਇਤਿਹਾਸਕ ਤੇ ਸਮਾਜਿਕ ਵਿਸ਼ਿਆਂ ਤੇ ਵਿਦਵਾਨਾਂ ਦੀਆਂ ਤਕਰੀਰਾਂ ਹੁੰਦੀਆਂ।

ਅਕਸਰ ਬਾਹਰੋਂ ਨਾਮਵਰ ਵਿਦਵਾਨਾਂ ਨੂੰ ਆਮੰਤ੍ਰਿਤ ਵੀ ਕੀਤਾ ਜਾਂਦਾ। ਨੌਜਵਾਨਾਂ ਨੂੰ ਵੱਖ ਵੱਖ ਵਿਸ਼ਿਆਂ ਤੇ ਬੋਲਣ ਵਾਸਤੇ ਉਤਸ਼ਾਹਿਤ ਕੀਤਾ ਜਾਂਦਾ। ਵਿਚਾਰ ਪ੍ਰਗਟ ਕਰਨ ਦੀ ਖੁੱਲ੍ਹ ਹੁੰਦੀ। ਧਾਰਮਿਕ ਮਰਿਯਾਦਾ ਦੀ ਜਾਣਕਾਰੀ ਲਈ ਵਿਸਤ੍ਰਿਤ ਵਿਖਿਆਨ ਹੁੰਦੇ। ਸੋਧ ਮਰਿਯਾਦਾ, ਅਖੰਡ ਪਾਠ, ਹਵਨ, ਵਰਨੀ, ਅੰਮ੍ਰਿਤ ਬਣਾਉਣ ਅਤੇ ਛਕਾਉਣ ਲਈ ਨੌਜਵਾਨਾਂ ਨੂੰ ਸ਼ਾਮਲ ਕੀਤਾ ਜਾਂਦਾ ਅਤੇ ਸਿਖਾਇਆ ਜਾਂਦਾ। ਸ਼ਾਮ ਦੇ ਦੀਵਾਨ ਦੀ ਸਮਾਪਤੀ ਉਪਰੰਤ ਬਦਾਮਾਂ ਦੀ ਗਾਹੜੀ ਸ਼ਰਧਾਈ ਫਿਰ ਖੇਡਣ ਮੱਲਣ ਦਾ ਵਕਤ।

ਕਈ ਵਾਰ ਸੈਸ਼ਨ ਖਤਮ ਹੁੰਦਿਆਂ ਹੀ ਹਰੀ ਮੰਦਰ ਵਿੱਚ ਪੰਗਤਾਂ

**(ਬਾਕੀ ਸਫਾ 28 'ਤੇ)**



Sri Satguru Jagjit Singh Ji eLibrary NamdhariElibrary@gmail.com

– ਰਾਮਦਾਸ ਬੰਗੜ

# ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਂਜਲੀ ਸਮਾਗਮ ਮੌਕੇ

## (ਵਿਸੇਸ਼ ਸਪਲੀਮੈਂਟ ਰੋਜ਼ਾਨਾ ਅਜੀਤ ਜਲੰਧਰ, ਐਤਵਾਰ, 23 ਦਸੰਬਰ–2012)



ਇਸ ਗੱਲ ਦਾ ਕਿਆਸ ਕਰਕੇ ਵੇਖੀਏ ਕਿ ਜਦੋਂ 1947 'ਚ ਫ਼ਰੰਗੀਆਂ ਦੀਆਂ ਚਾਲਾਂ ਨੇ ਦੇਸ਼ ਨੂੰ ਟੋਟਿਆਂ ਵਿਚ ਵੰਡ ਦਿੱਤਾ ਸੀ ਤਾਂ ਭਾਰਤ ਅਤੇ ਪਾਕਿਸਤਾਨ ਖਿੱਤਿਆਂ ਵਿਚ ਰੈਣ–ਬਸੇਰਾ ਮੱਲ੍ਹਣ ਲਈ ਇੱਧਰੋਂ ਉੱਧਰ ਤੇ ਉੱਧਰੋਂ–ਇੱਧਰ ਹਾਏ–ਕਰਲਾਪ ਕਰਦੇ ਕਾਫ਼ਿਆਂ ਵੱਲੋਂ ਲਹੂ ਰੰਗੀ ਧਰਤੀ 'ਤੇ ਤੁਰਦਿਆਂ ਮੌਤ ਦੀਆਂ ਦਹਿਲੀਜ਼ਾਂ 'ਤੇ ਕਿੰਞ ਸਮਾਂ ਗੁਜ਼ਾਰਿਆ ਹੋਵੇਗਾ? ਉਸ ਵਕਤ ਧੀਆਂ ਭੈਣਾਂ ਦੀਆਂ ਰੁਲਦੀਆਂ ਇੱਜ਼ਤਾਂ ਦੀਆਂ ਕਥਾ–ਕਹਾਣੀਆਂ ਪੜ੍ਹ ਕੇ ਖੌਫ਼ ਅੱਜ ਵੀ ਜਿਵੇਂ ਸਮੇਂ ਨੂੰ ਰੋਕ ਲੈਂਦਾ ਨਜ਼ਰ ਆ ਰਿਹਾ ਹੈ। ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਮਰ ਉਸ ਵਕਤ 27 ਵਰ੍ਹਿਆਂ ਦੀ ਸੀ ਤੇ ਭਰ ਜਵਾਨੀ ਵਿਚ ਜਿਹੜੇ ਸਮਾਜਿਕ ਫ਼ਰਜ਼ ਉਨ੍ਹਾਂ ਇਕ ਦਰਸ਼ਨੀ ਗੱਭਰੂ ਦੇ ਰੂਪ ਵਿਚ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿਚ ਅਦਾ ਕੀਤੇ, ਉਸ ਦੀ ਮਿਸਾਲ ਦੁਨੀਆਂ ਵਿਚ ਕਿਧਰੇ ਵੀ ਹੋਰ ਨਹੀਂ ਮਿਲਦੀ। ਦੰਗਿਆਂ ਵਿਚੋਂ ਲੋਕਾਂ ਨੂੰ ਕੱਢਣ, ਉੱਜੜ ਜਾਣ ਵਾਲਿਆਂ ਨੂੰ ਸੁਰੱਖਿਅਤ ਲਾਂਘਾ ਦੇਣ ਅਤੇ ਉੱਜੜ ਕੇ ਆਉਣ ਵਾਲਿਆਂ ਨੂੰ ਮੁੜ ਵਸਾਉਣ ਲਈ ਕੀਤੇ ਅਣਥੱਕ ਯਤਨਾਂ ਨੇ ਉਨ੍ਹਾਂ ਨੂੰ ਭਵਿੱਖ ਵਿਚ ਇਕ ਜ਼ਿੰਮੇਵਾਰ ਰੂਹਾਨੀ ਰੁਤਬੇ ਦੀ 'ਅਹਿਲ–ਏ–ਵਿਰਾਸਤ' ਸਿੱਧ ਕਰ ਦਿਤਾ ਸੀ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਅੰਗਰੇਜ਼ਾਂ ਵਿਰੁੱਧ ਨਾ–ਮਿਲਵਰਤਨ ਲਹਿਰ ਅਤੇ ਆਜ਼ਾਦੀ ਲਈ ਚਲਾਏ ਸੰਘਰਸ਼ ਤੋਂ ਬਾਅਦ ਜਲਾਵਤਨੀ ਉਪਰੰਤ ਹਜ਼ਾਰਾਂ ਕੁਰਬਾਨੀਆਂ ਤੋਂ ਬਾਅਦ ਦੇਸ਼ ਦੀ ਆਜ਼ਾਦੀ ਉਪਰੰਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਪਲਕਾਂ ਛਾਵੇਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੀਵਨ ਪੰਧ ਅਤੇ ਵਿਕਾਸ ਹੀ ਉਨ੍ਹਾਂ ਦੀ ਧਰਮ ਧੁਨ, ਸ਼ਾਂਤੀ ਦੇ ਸਾਗਰ, ਪਰ – ਉਪਕਾਰ ਦੀ ਮੂਰਤ ਅਤੇ ਦੁਨਿਆਵੀ ਜੀਵਾਂ ਤੇ ਪ੍ਰਕਿਰਤੀ ਦੇ ਰਖਵਾਲੇ ਬਣਨ ਲਈ ਰਾਹ ਪੱਧਰਾ ਕਰ ਗਿਆ। ਵਰਤਮਾਨ ਸਮੇਂ ਦੇਸ਼ ਦੀ ਏਕਤਾ, ਅਖੰਡਤਾ, ਪਿਆਰ ਅਤੇ ਸਾਂਝੀਵਾਲਤਾ ਲਈ ਅਣਥੱਕ ਯਤਨਾਂ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਨੂੰ ਵਿਸ਼ਵ ਸ਼ਾਂਤੀ ਤੇ ਰੂਹਾਨੀਅਤ ਦੀ ਬਖਸ਼ਿਸ਼ ਤੋਂ ਇਲਾਵਾ ਸੰਗੀਤ, ਸਾਹਿਤ, ਖੇਡਾਂ, ਬਾਗਬਾਨੀ ਦੇ ਵਿਕਾਸ ਲਈ ਕਾਰਜ, ਲੰਗਰ ਦੀ ਨਿਰੰਤਰਤਾ, ਭਾਰਤੀ ਸੱਭਿਅਤਾ ਤੇ ਸੰਸਕ੍ਰਿਤੀ ਦਾ ਪ੍ਰਚਾਰ ਭਾਸ਼ਾ ਦੇ ਪਾਸਾਰ ਲਈ ਯਤਨ, ਨਿਵੇਕਲਾ ਸਰੂਪ ਕਾਇਮ ਰੱਖਣ, ਸਮੂਹਿਕ ਤੇ ਸਾਦੇ ਵਿਆਹ ਸਮਾਗਮਾਂ ਦੀ ਪਿਰਤ, ਸਾਰੇ ਨਸ਼ਿਆਂ ਵਿਰੁੱਧ ਮੁਕੰਮਲ ਪਾਬੰਦੀ, ਨੌਜਵਾਨਾਂ ਨੂੰ ਸੇਧ, ਬੱਚਿਆਂ ਨੂੰ ਪਿਆਰ ਦਾ ਮਾਰਗ, ਬਜ਼ੁਰਗਾਂ ਦੀ ਸੰਭਾਲ, ਇਸਤਰੀ ਜਾਤੀ ਦਾ ਕਲਿਆਣ, ਗਊ–ਗਰੀਬ ਦੀ ਰੱਖਿਆ, ਲੋੜਵੰਦ ਗਰੀਬ, ਬਿਮਾਰਾਂ ਦਾ ਇਲਾਜ, ਪਸ਼ੂ ਧਨ ਦੀ ਸੰਭਾਲ, ਗਊ ਪਾਲਣ, ਜੀਵ ਦਇਆ, ਸ਼ਾਕਾਹਾਰ ਦਾ ਪ੍ਰਚਾਰ, ਪੁਰਾਤਨ ਇਤਿਹਾਸਕ ਅਸਥਾਨਾਂ ਦੀ ਸੰਭਾਲ, ਨਵ–ਉਸਾਰੀ, ਵਿਸ਼ਵ ਸ਼ਾਂਤੀ ਅਤੇ ਵਿਸ਼ਵ ਧਰਮਾਂ ਦੀ ਸਾਂਝ ਲਈ ਕੀਤੇ ਉਦਮ ਸਤਿਗੁਰੂ ਜਗਜੀਤ ਸਿੰਘ ਦੇ ਸਮਾਜਿਕ ਕਾਰਜਾਂ ਵਿਚ ਵੱਡੇ ਉਪਰਾਲੇ ਹਨ। ਖੇਡਾਂ ਦੇ ਖੇਤਰ ਵਿਚ ਮਹੱਤਵਪੂਰਨ ਯੋਗਦਾਨ ਪਾਉਂਦਿਆਂ ਉਨ੍ਹਾਂ ਨੇ ਨਾਮਧਾਰੀ ਹਾਕੀ ਟੀਮ ਨੂੰ ਅੰਤਰਰਾਸ਼ਟਰੀ ਪੱਧਰ 'ਤੇ ਪਛਾਣ ਦਿਵਾਈ ਅਤੇ ਭੈਣੀ ਸਾਹਿਬ ਵਿਖੇ ਨਾਮਧਾਰੀ ਖੇਡ ਅਕੈਡਮੀ ਸਥਾਪਿਤ ਕਰਕੇ ਹਾਕੀ ਲਈ ਐਸਟਰੋਟਰਫ਼, ਆਊਟਡੋਰ ਤੇ ਇਨਡੋਰ ਸਟੇਡੀਅਮ ਵੀ ਬਣਾਵਾਏ। ਇਸ ਤੋਂ ਇਲਾਵਾ ਖੇਤੀ ਵਿਚ ਫ਼ਸਲੀ ਵਿਭਿੰਨਤਾ ਨੂੰ ਬਾਗਬਾਨੀ ਰਾਹੀਂ ਬਹੁਤ ਪਹਿਲਾਂ ਲਾਗੂ ਕਰਕੇ ਦੇਸ਼ਾਂ–ਵਿਦੇਸ਼ਾਂ ਵਿਚ ਨਾਮਧਾਰੀ ਸੀਡ ਦੁਆਰਾ ਤਿਆਰ ਕੀਤੇ ਫ਼ਲ ਅਤੇ ਸਬਜ਼ੀਆਂ ਦੀ ਵੱਡੀ ਪੱਧਰ 'ਤੇ ਦਰਾਮਦ ਕਰਵਾਈ।

2005 ਵਿਚ ਲੁਧਿਆਣਾ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਰਾਹੀਂ ਵਿਸ਼ਵ ਪੱਧਰੀ ਸਿਹਤ ਸੇਵਾਵਾਂ ਮੁਹੱਈਆ ਕਰਵਾਉਣ ਅਤੇ ਗਰੀਬਾਂ ਦਾ ਇਲਾਜ ਆਪਣੇ ਖਰਚੇ 'ਤੇ ਕਰਵਾਉਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਡਾਕਟਰ ਐਸੋਸੀਏਸ਼ਨ ਵੱਲੋਂ 'ਧਰਮ ਰੱਖਿਅਕ ਪੁਰਸਕਾਰ', ਵਿਸ਼ਵ ਸ਼ਾਂਤੀ ਬਦਲੇ 'ਵਰਲਡ ਪੀਸ ਮੂਵਮੈਂਟ' ਵੱਲੋਂ 'ਸ਼ਾਤੀ ਦੂਤ', ਸ਼ਾਕਾਹਾਰੀ ਪ੍ਰਚਾਰ ਬਦਲੇ 'ਵਰਲਡ ਵੈਜੀਟੇਰੀਅਨ ਕਾਂਗਰਸ' ਵਲੋਂ 'ਜੀਵ ਰੱਖਿਅਕ' ਅਤੇ ਸਾਰੇ ਧਰਮਾਂ ਦੇ ਸਤਿਕਾਰ ਬਦਲੇ 'ਵਰਲਡ ਰਿਲੀਜਸ ਬ੍ਰਦਰਹੁੱਡ' ਵੱਲੋਂ 'ਧਰਮ ਰਤਨ', ਹੈਦਰਾਬਾਦ ਦੀ ਗੋਵਰਧਨ ਸੰਮਤੀ ਵੱਲੋਂ 'ਗੋਪਾਲ ਰਤਨ', ਪੁਰਾਤਨ ਰਾਗਾਂ ਤੇ ਰੀਤਾਂ ਦੀ ਸੰਭਾਲ ਬਦਲੇ 'ਭਾਈ ਮਰਦਾਨਾ ਪੁਰਸਕਾਰ' ਅਤੇ ਗਵਾਲੀਅਰ ਵਿਖੇ 'ਸੰਗੀਤ ਮੁਨੀਸ਼ੀ' ਪੁਰਸਕਾਰ' ਵੀ ਉਨ੍ਹਾਂ ਦੇ ਚਰਨ ਚੁੰਮੇ। ਇੰਗਲੈਂਡ, ਕੈਨੇਡਾ, ਥਾਈਲੈਂਡ, ਕੀਨੀਆ, ਅਮਰੀਕਾ, ਤਨਜਾਨੀਆ ਸਮੇਤ ਵਿਸ਼ਵ ਅਤੇ ਭਾਰਤ ਦੇ ਵੱਖ ਵੱਖ ਸੂਬਿਆਂ 'ਚ ਨਾਮਧਾਰੀ ਸੰਪਰਦਾਵਾਂ ਦਾ ਰੁਤਬਾ ਉਨ੍ਹਾਂ ਦੇ ਸ਼ਰਧਾਲੂਆਂ ਵੱਲੋਂ ਉੱਚਾ ਕੀਤਾ ਜਾ ਰਿਹਾ ਹੈ। ਇਕ ਸਮਰੱਥ ਅਧਿਆਤਮਕ ਰੁਤਬਾ ਰੱਖਣ ਵਾਲੇ, ਸ਼ਰਧਾਲੂਆਂ ਲਈ ਗੁਰੂ ਰੁਤਬਾ ਰੱਖਦੇ ਸਤਿਗੁਰੂ ਜਗਜੀਤ ਸਿੰਘ ਜੀ ਪਿਛਲੇ ਦਿਨੀਂ ਲੱਖਾਂ ਸ਼ਰਧਾਲੂਆਂ ਨੂੰ ਵਿਲਕਦੇ ਛੱਡ ਕੇ ਬ੍ਰਹਮਲੀਨ ਹੋ ਗਏ। ਪਿਆਰੇ ਸਤਿਗੁਰੂ ਜਗਜੀਤ ਸਿੰਘ ਤੋਂ ਬਿਨਾਂ ਅੱਜ ਭੈਣੀ ਸਾਹਿਬ ਦੀਆਂ ਰਾਹਾਂ, ਪ੍ਰਕਿਰਤੀ, ਜੀਵ–ਜੰਤੂ ਤੇ ਪਸ਼ੂ–ਪੰਛੀ ਵੀ ਉਦਾਸ ਨੇ।

ਮੋਬਾ: 9915353800



Sri Satguru Jagjit Singh Ji eLibrary NamdhariElibrary@gmail.com

-ਤਰਲੋਚਨ ਸਿੰਘ

# ਸਤਿਗੁਰੂ ਜਗਜੀਤ ਸਿੰਘ ਜੀ: ਕੁਝ ਅਭੁੱਲ ਯਾਦਾਂ

ਮੈਨੂੰ ਨਾਮਧਾਰੀ ਪਰੰਪਰਾ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਨਾਲ ਸੰਪਰਕ ਵਿਚ ਰਹਿਣ ਦਾ ਅਵਸਰ ਮਿਲਿਆ ਹੈ। ਪਹਿਲਾਂ ਜਦੋਂ ਮੈਂ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਨਾਲ ਪ੍ਰੈੱਸ ਸਲਾਹਕਾਰ ਵਜੋਂ ਕੰਮ ਕਰ ਰਿਹਾ ਸਾਂ ਤਾਂ ਕਈ ਵਾਰ ਭੈਣੀ ਸਾਹਿਬ ਜਾਣ ਦਾ ਸਬਬ ਬਣਿਆ ਸੀ। ਗਿਆਨੀ ਜੀ ਦੀ ਉਨ੍ਹਾਂ ਨਾਲ ਨੇੜਤਾ ਸੀ ਤੇ ਪੂਰਾ ਸਤਿਕਾਰ ਸੀ। ਮੁੱਖ ਮੰਤਰੀ ਹੁੰਦਿਆਂ ਕਈ ਪ੍ਰੋਗਰਾਮ ਉਨ੍ਹਾਂ ਕਰਵਾਏ, ਜਿਸ ਵਿਚ ਸਤਿਗੁਰੂ ਜੀ ਸ਼ਾਮਿਲ ਹੋਏ ਸਨ। ਮੇਰੀ ਇਸ ਕਾਰਨ ਨੇੜਤਾ ਵਧੀ। ਫਿਰ ਯੋਗੀ ਹਰਭਜਨ ਸਿੰਘ ਜੀ ਕਾਰਨ ਇਹ ਹੋਰ ਪੱਕੀ ਹੋਈ। ਯੋਗੀ ਹਰਭਜਨ ਸਿੰਘ ਜਿੰਨੀ ਵਾਰ ਭਾਰਤ ਆਏ, ਮੈਂ ਉਨ੍ਹਾਂ ਦਾ ਪ੍ਰੋਗਰਾਮ ਉਲੀਕਣ ਵਿਚ ਸਹਾਈ ਹੁੰਦਾ ਸਾਂ। ਉਹ ਹਰ ਵਾਰ ਭੈਣੀ ਸਾਹਿਬ ਜਾਂਦੇ ਤੇ ਉਥੇ ਆਨੰਦ ਮਾਣਦੇ। ਇਹ ਸਿਲਸਿਲਾ ਚਲਦਾ ਰਿਹਾ। ਰੱਬ ਦੀ ਕਿਰਪਾ ਨਾਲ ਮੈਂ ਭਾਰਤ ਦੇ ਹਿਊਮਨ ਰਾਈਟਜ਼ ਕਮਿਸ਼ਨ ਦੀ ਉੱਚ ਪਦਵੀ 'ਤੇ ਪੁੱਜ ਗਿਆ ਤੇ ਫਿਰ ਮੈਂਬਰ ਪਾਰਲੀਮੈਂਟ ਵੀ ਬਣ ਗਿਆ। ਇਸ ਸਦਕਾ ਨਾਮਧਾਰੀ ਸੰਗਤ ਨਾਲ ਸਬੰਧ ਵਧ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕਈ ਅਭੁੱਲ ਯਾਦਾਂ ਤਾਜਾ ਕਰਨ ਦਾ ਯਤਨ ਕਰ ਰਿਹਾ ਹਾਂ।

ਉਨ੍ਹਾਂ ਦਾ ਇਕ ਸਦੀਵੀ ਨਿਯਮ ਸੀ ਕਿ ਉਹ ਹਰ ਰੋਜ਼ ਕੀਰਤਨ ਸੁਣਦੇ ਸਨ। ਸ਼ਾਇਦ ਹੀ ਕੋਈ ਅਜਿਹਾ ਦਿਨ ਹੋਵੇ, ਜਿਸ ਦਿਨ ਉਨ੍ਹਾਂ ਕੀਰਤਨ ਨਾ ਸਰਵਣ ਕੀਤਾ ਹੋਵੇ। ਸ਼ਾਇਦ ਹੀ ਅਜਿਹਾ ਦਿਨ ਹੋਵੇ, ਜਿਸ ਦਿਨ ਉਨ੍ਹਾਂ ਕੀਰਤਨ ਨਾ ਸਰਵਣ ਕੀਤਾ ਹੋਵੇ। ਅਜਿਹੀ ਰੱਬੀ ਦਾਤ ਕਿਸੇ ਨੂੰ ਹੀ ਪ੍ਰਾਪਤ ਹੁੰਦੀ ਹੈ। ਸਤਿਗੁਰੂ ਜੀ ਜਦੋਂ 1994 ਵਿਚ ਅਮਰੀਕਾ ਵਿਚ ਗਏ, ਉਹ ਨਿਊ ਮੈਕਸੀਕੋ ਸਟੇਟ ਵਿਚ ਸੈਂਟਾ ਫੇ ਸ਼ਹਿਰ ਜੋ ਰਾਜਧਾਨੀ ਹੈ, ਉਸ ਦੇ ਨੇੜੇ ਇਕ ਘਰ ਵਿਚ ਠਹਿਰੇ ਹੋਏ ਸਨ। ਮੈਂ ਵੀ ਉਦੋਂ ਉਥੇ ਗਿਆ ਸਾਂ। ਜਦ ਮਿਲਣ ਗਿਆ ਤਾਂ ਇਕੱਲੇ ਬੈਠੇ ਕੀਰਤਨ ਸੁਣ ਰਹੇ ਸਨ। ਇਕ ਤਿੰਨ ਮੈਂਬਰੀ ਜਥਾ ਉਨ੍ਹਾਂ ਨਾਲ ਹਮੇਸਾ ਸਫਰ 'ਤੇ ਜਾਂਦਾ ਸੀ। ਕਿੰਨੀ ਉਨ੍ਹਾਂ ਦੀ ਲਗਨ ਸੀ। ਫਿਰ 1997 ਵਿਚ ਪੈਰਿਸ ਤੋਂ 100 ਮੀਲ ਬਾਹਰ ਇਕ ਸਥਾਨ 'ਤੇ ਮੈਂ ਉਹੀ ਦ੍ਰਿਸ਼ ਵੇਖਿਆ। ਗੁਰਬਾਣੀ ਦੇ ਨਿਰੋਲ ਕੀਰਤਨ ਦਾ ਪਰਵਾਹ ਚੱਲਣਾ ਤੇ ਸੁਣਨਾ ਉਨ੍ਹਾਂ ਦਾ ਅਕੀਦਾ ਸੀ। 1989 ਵਿਚ ਸਤਿਗੁਰੂ ਜੀ ਨੂੰ ਡਾਕਟਰਾਂ ਨੇ ਕਿਹਾ ਕਿ ਉਨ੍ਹਾਂ ਦੀ ਦਿਲ ਦੀ ਬਿਮਾਰੀ ਦਾ ਇਲਾਜ ਹੋਣਾ ਜ਼ਰੂਰੀ ਹੈ। ਉਨ੍ਹਾਂ ਨੂੰ ਕਿਹਾ ਗਿਆ ਕਿ ਦਿਲ ਦਾ ਆਪ੍ਰੇਸ਼ਨ ਜ਼ਰੂਰੀ ਹੈ। ਭਾਰਤ ਵਿਚ ਇਹ ਸਹੂਲਤ ਮੌਜੂਦ ਸੀ। ਪਰ ਸਤਿਗੁਰੂ ਜੀ ਨੇ ਕਿਹਾ ਕਿ ਕੋਈ ਅਜਿਹਾ ਆਪ੍ਰੇਸ਼ਨ ਤਾਂ ਹੀ ਕਰਵਾਵਾਂਗੇ ਜੇ ਉਨ੍ਹਾਂ ਦੇ ਜਿਸਮ ਦੇ ਵਾਲ ਕਿਸੇ ਹਿੱਸੇ ਤੋਂ ਵੀ ਕੱਟੇ ਨਾ ਜਾਣ। ਉਹ ਰੋਮਾਂ ਦੀ ਬੇਅਦਬੀ ਦੇ ਵਿਰੁੱਧ ਸਨ। ਕੋਈ ਡਾਕਟਰ ਵੀ ਤਿਆਰ ਨਾ ਹੋਇਆ। ਸਾਰੇ ਵਿਸ਼ਵ ਵਿਚ ਭਾਲ ਹੋਈ। ਅਖੀਰ ਆਸਟਰੇਲੀਆ ਵਿਚ ਡਾਕਟਰ ਨੇ ਹਾਂ ਕੀਤੀ ਤੇ ਉਹ ਉਥੇ ਗਏ ਤੇ ਆਪ੍ਰੇਸ਼ਨ ਹੋਇਆ ਤੇ ਵਾਲ ਨਾ ਛੇੜੇ ਗਏ। ਹੈ ਕੋਈ ਵਿਰਲਾ ਅਜਿਹਾ ਵਿਸਵਾਸੀ, ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖ ਰਹਿਤ ਮਰਿਯਾਦਾ ਦਾ ਪਾਲਣ ਏਦਾਂ ਕਰਨ ਵਾਲਾ।

ਇਕ ਵਾਰੀ ਨਿਊ ਮੈਕਸੀਕੋ ਦੀਆਂ ਪਹਾੜੀਆਂ ਵਿਚ ਯੋਗੀ ਹਰਭਜਨ ਸਿੰਘ ਦੇ ਸਾਲਾਨਾ ਕੈਂਪ ਵਿਚ 780 ਅਮਰੀਕਨ ਸ਼ਾਮਿਲ ਸਨ। ਅਖੀਰਲੇ ਦਿਨ ਅਮਨ ਲਈ ਇਕ ਪਰੇਡ ਹੁੰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਮਸ਼ਾਲ ਚੁੱਕ ਕੇ ਸਭ ਤੋਂ ਅੱਗੇ ਇਕ ਮੀਲ ਕਾਫੀ ਤੇਜ਼ ਗਤੀ ਨਾਲ ਚੱਲੇ। ਕੋਈ ਜਵਾਨ ਹੀ ਏਨਾ ਦੋੜ ਸਕਦਾ ਹੈ। ਅਮਰੀਕਨ ਹੈਰਾਨ ਹੋ ਗਏ ਕਿ ਏਨੀ ਉਮਰ ਵਾਲਾ ਇਹ ਕਿਵੇਂ ਕਰ ਰਿਹਾ ਹੈ। 1999 ਵਿਚ ਖਾਲਸੇ ਦਾ 300 ਸਾਲਾ ਜਨਮ ਅਨੰਦਪੁਰ ਸਾਹਿਬ ਵਿਚ ਮਨਾਇਆ ਗਿਆ। ਸਤਿਗੁਰੂ ਜਗਜੀਤ ਸਿੰਘ ਸੈਂਕੜੇ ਨਾਮਧਾਰੀਆਂ ਸਮੇਤ ਕਾਫ਼ਲਾ ਲੈ ਕੇ ਅਨੰਦਪੁਰ ਸਾਹਿਬ ਪੁੱਜੇ। ਤਖ਼ਤ 'ਤੇ ਮੱਥਾ ਟੇਕਿਆ। ਸ੍ਰ. ਪ੍ਰਕਾਸ਼ ਸਿੰਘ ਬਾਦਲ ਨੇ ਸਵਾਗਤ ਕੀਤਾ। ਇਹ ਖਾਲਸਾਈ ਮਿਲਾਪ ਦਾ ਇਤਿਹਾਸਕ ਨਜ਼ਾਰਾ ਸੀ। ਅਨੰਦਪੁਰ ਸਾਹਿਬ ਦੀਆਂ ਬਹੁਤੀਆਂ ਇਮਾਰਤਾਂ ਦਾ ਸਰਕਾਰ ਨੇ ਸਫੈਦ ਰੰਗ ਕਰਵਾਇਆ ਸੀ। ਉਸ ਵਿਚ ਸਫੈਦ ਕੱਪੜੇ ਪਹਿਰਾਵੇ ਵਿਚ ਵਿਚਰਦੇ ਨਾਮਧਾਰੀ ਇਕ ਅਲੌਕਿਕ ਨਜ਼ਾਰਾ ਬਣ ਗਏ ਸਨ। ਅਟਲ ਬਿਹਾਰੀ ਵਾਜਪਾਈ ਜੀ ਸਤਿਗੁਰਾਂ ਦੇ ਸਰਧਾਲੂ, ਉਹ ਮਾਲੇਰਕੋਟਲਾ ਪੁੱਜੇ। ਮੈਂ ਨਾਲ ਸੀ। ਉਥੇ ਸ਼ਹੀਦ ਨਾਮਧਾਰੀਆਂ ਦੀ ਯਾਦ ਵਿਚ ਨਮਸਕਾਰ ਕੀਤਾ ਤੇ ਸਤਿਗੁਰੂ ਜੀ ਨਾਲ ਕੁਝ ਸਮਾਂ ਬਿਤਾਇਆ। 1974 ਵਿਚ ਪੰਜਾਬੀ ਯੂਨੀਵਰਸਿਟੀ ਦੇ ਹਾਲ ਵਿਚ ਪੰਜਾਬ ਸਰਕਾਰ ਵੱਲੋਂ ਇਕ ਪ੍ਰੋਗਰਾਮ ਸੀ। ਗਿਆਨੀ ਜ਼ੈਲ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਸ਼ਾਮਿਲ ਸਨ। ਜਦ ਸ਼ਬਦ ਗਾਇਨ ਆਰੰਭ ਹੋਇਆ, ਉਹ ਸਟੇਜ ਤੋਂ ਉਤਰ ਕੇ ਸਾਹਮਣੇ ਆ ਕੇ ਬੈਠ ਗਏ। ਸ਼ਬਦ ਸਤਿਕਾਰ ਅਟੁੱਟ ਸੀ। ਓਮ ਪ੍ਰਕਾਸ਼ ਚੌਟਾਲਾ ਨਾਲ ਬੜਾ ਪਿਆਰ ਸੀ। ਇਕ ਵਾਰ ਮੁਲਾਕਾਤ ਹੋਈ, ਉਨ੍ਹਾਂ ਨੂੰ ਕਿਹਾ ਕਿ ਉਹ ਮੁੱਖ ਮੰਤਰੀ ਬਣਨਗੇ? ਸਾਰੇ ਹੈਰਾਨ, ਦੋ ਮਹੀਨੇ ਪਿੱਛੋਂ ਹਾਲਾਤ ਬਦਲੇ। ਚੌਟਾਲਾ ਜੀ ਦਾ ਐਲਾਨ ਹੋ ਗਿਆ। ਉਹ ਆਸ਼ੀਰਵਾਦ ਲੈਣ ਲਈ ਸਿੱਧੇ ਅਪੋਲੋ ਹਸਪਤਾਲ ਦਿੱਲੀ ਗਏ, ਜਿਥੇ ਸਤਿਗੁਰੂ ਜੀ ਦਾਖ਼ਲ ਸਨ-ਫਿਰ ਚੰਡੀਗੜ੍ਹ ਹਲਫ਼ ਲੈਣ ਲਈ ਪਹੁੰਚੇ। 1999 ਵਿਚ ਵਿਸ਼ਵ ਧਾਰਮਿਕ ਸੰਮੇਲਨ ਕੇਪਟਾਊਨ ਦੱਖਣੀ ਅਫਰੀਕਾ ਵਿਚ ਹੋਇਆ। ਸਤਿਗੁਰੂ ਜਗਜੀਤ ਸਿੰਘ ਵੀ ਨਿਮੰਤ੍ਰਿਤ ਸਨ ਪਰ ਜਾ ਨਾ ਸਕੇ। ਇਕ ਕੀਰਤਨੀ ਜਥਾ ਭੇਜ ਦਿੱਤਾ। ਮੈਂ ਉਥੇ ਸੀ। ਕਿਆ ਠਾਠ ਬੱਝਾ। ਸਾਰੇ ਡੈਲੀਗੇਟ ਕੀਰਤਨ ਸੁਣਦੇ , ਜਿਸ ਦਾ ਤਰਜਮਾ ਯੋਗੀ ਹਰਭਜਨ ਸਿੰਘ ਕਰਦੇ। ਲੰਗਰ ਵੀ ਉਥੇ ਲਗਾਇਆ ਗਿਆ। ਸ੍ਰ. ਜਗਦੀਸ਼ ਸਿੰਘ ਵਰਿਆਮ ਤੇ ਹੰਸਪਾਲ ਜੀ ਸਪੈਸ਼ਲ ਉਥੇ ਗਏ। ਜੋ ਵੀ ਭਾਰਤ ਦਾ ਨਾਮੀ ਸੰਗੀਤਕਾਰ ਹੈ, ਉਹ ਸਤਿਗੁਰਾਂ ਨੂੰ ਹਮੇਸ਼ਾ ਨਮਸਕਾਰ ਕਰਦਾ ਹੈ। ਉਨ੍ਹਾ ਵੱਲੋਂ ਹਰ ਇਕ ਦੀ ਮਦਦ ਕੀਤੀ ਜਾਂਦੀ ਸੀ। ਸ਼ਾਸਤਰੀ ਸੰਗੀਤ ਵਿਚ ਸਤਿਗੁਰੂ ਜੀ ਆਪ ਨਿਪੁੰਨ ਸਨ। ਹਾਕੀ ਦੀ ਨਾਮਧਾਰੀ ਟੀਮ ਇਨ੍ਹਾਂ ਦਾ ਕ੍ਰਿਸ਼ਮਾ ਹੈ। ਭਾਰਤ ਦੀ ਹਾਕੀ ਟੀਮ ਦਾ ਕਪਤਾਨ ਸਰਦਾਰਾ ਸਿੰਘ ਭੈਣੀ ਸਾਹਿਬ ਦੀ ਉਪਜ ਹੈ। ਸਤਿਗੁਰੂ ਜੀ ਪੈੜਾਂ ਛੱਡ ਗਏ। ਗੁਰਬਾਣੀ ਦਾ ਪਰਵਾਹ ਚਲਾਉਦੇਂ ਸੀ। ਗਰੀਬ ਦੀ ਮਦਦ ਹੁੰਦੀ ਸੀ। ਸਾਹਿਤਕਾਰਾਂ ਨੂੰ ਉਤਸ਼ਾਹ- ਉਨ੍ਹਾਂ ਦੀ ਕਮਾਈ ਬੇਅੰਤ ਹੈ। ਉਨ੍ਹਾਂ ਨੂੰ ਯਾਦ ਕਰਨ ਲਈ ਗੁਰਬਾਣੀ ਤੇ ਕੀਰਤਨ ਸਦੀਵੀ ਸਹਾਰਾ ਹਨ।



ਲੇਖਕ

**-ਸਾਬਕਾ ਸੰਸਦ ਮੈਂਬਰ**
**ਮੋਬਾ: 9868181133**



Sri Satguru Jagjit Singh Ji eLibrary NamdhariElibrary@gmail.com

– ਭਜਨ ਸਿੰਘ

## ਨਿਧਾਨ ਸਿੰਘ ਆਲਿਮ ਦੀ ਕਵਿਤਾ ਦੇ ਪ੍ਰਸੰਗ ਵਿੱਚ

# ਨਾਮਧਾਰੀ ਕਵਿਤਾ ਦੀ ਰਾਜਨੀਤਕ ਚੇਤਨਾ

29 ਮਾਰਚ 1849 ਈ. ਨੂੰ ਅੰਗਰੇਜ਼ ਪੰਜਾਬ ਉੱਤੇ ਅਧਿਕਾਰਤ ਤੌਰ 'ਤੇ ਕਾਬਜ ਹੋ ਗਏ। ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ 1857 ਈ. ਦਾ ਵੱਡਾ ਗ਼ਦਰ ਦਬਾਉਣ ਮਗਰੋਂ ਬਸਤੀਕਾਰਾਂ ਨੇ ਆਪਣੀਆਂ ਰਾਜਸੀ ਨੀਤੀਆਂ ਬਦਲ ਦਿੱਤੀਆਂ। ਉਹਨਾਂ ਪੰਜਾਬ ਨੂੰ ਇੱਕ ਪਾਸੇ ਤਾਂ ਆਰਥਿਕ ਪੱਖੋਂ ਨਵੇਂ ਵਸੀਲਿਆਂ ਵਾਲਾ ਬਣਾਉਣਾ ਸ਼ੁਰੂ ਕੀਤਾ, ਦੂਜੇ ਪਾਸੇ ਪੰਜਾਬੀ ਮਨ 'ਤੇ ਬਸਤੀਵਾਦੀ ਸਭਿਆਚਾਰ, ਧਰਮ ਤੇ ਵਿਚਾਰਧਾਰਾ ਨੂੰ ਸਰਵ ਸ੍ਰੇਸ਼ਟ ਹੋਣ ਦਾ ਪ੍ਰਭਾਵ ਪਾਉਣਾ ਸ਼ੁਰੂ ਕੀਤਾ ਕਿਉਂਕਿ ਜਿੱਥੇ ਬਸਤੀਵਾਦ ਪਛੜੇਵੇਂ ਮਾਰੇ ਦੇਸ਼ਾਂ ਲਈ ਰੁਜ਼ਗਾਰ, ਵਿਦਿਆ, ਉਦਯੋਗ, ਤਕਨਾਲੌਜੀ ਆਦਿ ਦੇ ਵਿਕਾਸ ਦੀਆਂ ਸੰਭਾਵਨਾਵਾਂ ਲੈ ਕੇ ਆਉਂਦਾ ਹੈ, ਉੱਥੇ ਉਸਦਾ ਲੁੱਕਵਾਂ ਆਰਥਿਕ ਤੇ ਸਿਆਸੀ ਏਜੰਡਾ ਵੀ ਹੁੰਦਾ ਹੈ, ਜੋ ਬਸਤੀਕ੍ਰਿਤ ਲੋਕਾਂ ਉੱਪਰ ਆਪਣੀ ਸਿਆਸੀ, ਆਰਥਿਕ ਤੇ ਸਭਿਆਚਾਰਕ ਪਕੜ (hegemony) ਨੂੰ ਸਥਾਪਿਤ ਕਰਦਾ ਹੈ। ਸਿੱਧੇ ਸਪੱਸ਼ਟ ਸ਼ਬਦਾਂ ਵਿੱਚ ਕਿਹਾ ਜਾਵੇ ਤਾਂ ਵਿਕਾਸ ਪੱਖੋਂ ਬਸਤੀਵਾਦ ਦੀ ਦਿੱਖ ਸਕਾਰਾਤਮਕ ਤੇ ਖ਼ਾਸਾ ਨਕਾਰਾਤਮਕ ਹੁੰਦਾ ਹੈ। ਪੰਜਾਬ ਵਿੱਚ ਦਾਖਲ ਹੋਏ ਬਸਤੀਵਾਦ ਦਾ ਵੀ ਇਹੀ ਰਵੱਈਆ ਸੀ।

ਉਨ੍ਹੀਵੀਂ ਸਦੀ ਦੇ ਮਗਰਲੇ ਅੱਧ ਵਿੱਚ ਬਸਤੀਕਾਰਾਂ ਦੇ ਵਿਰੁੱਧ ਉੱਠੇ ਸੰਘਰਸ਼ ਸੰਗਠਿਤ ਰੂਪ ਵਾਲੇ ਨਹੀਂ ਸਨ। ਜਿਹੜੀ ਸੰਗਠਿਤ ਲਾਮਬੰਦੀ ਹੋ ਰਹੀ ਸੀ, ਉਹ ਬਹੁਤੀ ਧਾਰਮਿਕ ਪੁਨਰ ਜਾਗਰਨ ਦੀਆਂ ਲਹਿਰਾਂ ਵੱਲੋਂ ਸੀ। ਜਿਹਨਾਂ ਦੇ ਮੰਤਵ ਸਮਾਜ ਨੂੰ ਧਾਰਮਿਕ ਤੇ ਸਮਾਜਿਕ ਤੌਰ 'ਤੇ ਜਾਗਰੂਕ ਕਰਨ ਦੇ ਨਾਲ-ਨਾਲ ਰਾਜਨੀਤਕ ਸਨ। ਇਹਨਾਂ ਦਾ ਰਾਜਨੀਤਕ ਵਿਰੋਧ ਧਰਮ ਦੇ ਜ਼ਰੀਏ ਸੀ। ਉਸ ਸਮੇਂ ਰਾਸ਼ਟਰੀ ਭਾਵਨਾ ਅਤੇ ਆਜ਼ਾਦੀ ਪ੍ਰਾਪਤੀ ਦੀ ਚੇਤਨਾ ਉਸ ਪੱਧਰ ਦੀ ਪੈਦਾ ਨਹੀਂ ਸੀ ਹੋਈ, ਜਿਹੜੀ ਵੀਹਵੀਂ ਸਦੀ ਵਿੱਚ ਵੇਖਣ ਨੂੰ ਮਿਲਦੀ ਹੈ ਪਰ ਵੀਹਵੀਂ ਸਦੀ ਵਿੱਚ ਪੈਦਾ ਹੋਈ ਰਾਸ਼ਟਰੀ ਚੇਤਨਾ ਦੀ ਨੀਂਹ ਉਨ੍ਹੀਵੀਂ ਸਦੀ ਵਿੱਚ ਸ਼ੁਰੂ ਹੋਈਆਂ ਵੱਖ-ਵੱਖ ਧਾਰਮਿਕ ਪੁਨਰ ਜਾਗਰਣ ਦੀਆਂ ਲਹਿਰਾਂ ਦੇ ਸਤਹਿ 'ਤੇ ਹੀ ਬਣੀ।

ਇਹਨਾਂ ਲਹਿਰਾਂ ਨੇ 20ਵੀਂ ਸਦੀ ਦੇ ਸ਼ੁਰੂ ਵਿੱਚ ਪੰਜਾਬ ਵਿੱਚ ਰਾਸ਼ਟਰੀਅਤਾ ਦੀ ਭਾਵਨਾ ਦੀ ਨੀਂਹ ਰੱਖੀ, ਜਿਹੜੀ ਕਿ ਰਾਸ਼ਟਰੀ ਸੰਘਰਸ਼ ਦੇ ਰੂਪ ਵਿੱਚ ਵਿਕਸਿਤ ਹੋਈ। ਉਦਾਹਰਣ ਦੇ ਤੌਰ 'ਤੇ ਸਿੰਘ ਸਭਾ ਲਹਿਰ ਨੇ ਅਕਾਲੀ ਦਲ ਦੀ ਉਤਪਤੀ ਲਈ ਰਸਤਾ ਸਾਫ਼ ਕੀਤਾ। ਅੰਜੁਮਨ-ਏ-ਹਿਮਾਇਤ-ਏ-ਇਸਲਾਮ 'ਮੁਸਲਿਮ ਲੀਗ' ਲਈ ਕੇਂਦਰ ਬਣੀ ਅਤੇ ਆਰੀਆ ਸਮਾਜ ਨੇ ਕਾਂਗਰਸ ਪਾਰਟੀ ਦੀ ਅਗਵਾਈ ਲਈ ਲੀਡਰਸ਼ਿਪ ਪੈਦਾ ਕੀਤੀ।[1]

1898 ਈ. ਤੋਂ 1905 ਈ. ਤੱਕ ਭਾਰਤ ਦਾ ਵਾਇਸਰਾਇ ਲਾਰਡ ਕਰਜ਼ਨ ਸੀ। ਉਸ ਵੱਲੋਂ ਕੀਤੇ ਆਪਹੁਦਰੇਪਨ ਅਤੇ ਤਾਨਾਸ਼ਾਹੀ ਵਤੀਰੇ ਨੇ ਪੰਜਾਬ ਦੇ ਲੋਕਾਂ ਵਿੱਚ ਅਸੰਤੁਸ਼ਟਤਾ ਪੈਦਾ ਕੀਤੀ। ਲੋਕ ਉਸਨੂੰ ਜ਼ਾਰ ਹੀ ਸਮਝਦੇ ਸਨ ਜਿਹੜਾ ਆਪਣੇ ਵਿਅਕਤੀਗਤ ਸ਼ਾਸਨ ਵਿੱਚ ਵਿਸ਼ਵਾਸ ਰੱਖਦਾ ਸੀ। (ਉਸਨੇ) 1900 ਈ. ਵਿੱਚ 'ਪੰਜਾਬ ਲੈਂਡ ਐਲਿਏਨੇਸ਼ਨ ਐਕਟ' ਪਾਸ ਕਰਕੇ ਬਾਰ ਦੇ ਇਲਾਕੇ ਵਿੱਚ ਸਖ਼ਤ ਮਿਹਨਤ ਕਰਦੇ ਜ਼ਮੀਨਾਂ ਵਸਾਉਣ ਵਾਲੇ ਕਿਸਾਨਾਂ ਨੂੰ ਨਾ-ਖੁਸ਼ ਕੀਤਾ। ਇਸ ਐਕਟ ਦੇ ਨੁਕਸਾਨ ਦੱਸਦਿਆਂ ਜਦੋਂ ਵਾਇਸਰਾਇ ਕਰਜ਼ਨ ਨੂੰ ਕਿਹਾ ਗਿਆ ਕਿ ਇਸ ਨਾਲ ਇਕਾਨਮੀ ਤਬਾਹ ਹੋ ਜਾਵੇਗੀ ਪਰ ਕਰਜ਼ਨ ਵਾਸਤੇ ਇਕਾਨਮੀ ਨਾਲੋਂ ਸਾਮਰਾਜ ਦਾ ਹਿਤ ਪਹਿਲਾਂ ਸੀ।[2]



ਹੁਣ ਜਦੋਂ ਏਨੇ ਸਾਲਾਂ ਮਗਰੋਂ ਕਿਸਾਨਾਂ ਦੀ ਮਿਹਨਤ ਰਾਸ ਆਈ ਸੀ ਅਤੇ ਬਾਰ ਦਾ ਇਲਾਕਾ ਭਾਰਤ ਦਾ ਸਭ ਤੋਂ ਵੱਧ ਉਪਜਾਊ ਬਣ ਗਿਆ ਸੀ ਤਾਂ ਸਰਕਾਰ ਨੇ ਬਹਾਨੇ ਨਾਲ ਕਿਸਾਨਾਂ ਦੇ ਮਾਲਕੀ ਹੱਕਾਂ ਦੀ ਪ੍ਰਣਾਲੀ ਬਦਲਣੀ ਚਾਹੀ। ਸਰਕਾਰ ਦੀ ਯੋਜਨਾ ਇਨ੍ਹਾਂ ਜ਼ਮੀਨਾਂ ਨੂੰ ਬਾਗਾਂ ਵਿੱਚ ਬਦਲ ਕੇ ਆਸਾਮ ਵਾਂਗ ਕਿਸਾਨਾਂ ਦਾ ਰੁਤਬਾ, ਮਾਲਕਾਂ ਤੋਂ ਘਟਾ ਕੇ ਕੇਵਲ ਮੁਜਾਰਿਆਂ ਵਾਲਾ ਬਣਾਉਣਾ ਸੀ।[3]

ਉਸ ਸਮੇਂ ਪੰਜਾਬ ਵਿੱਚ ਬਾਰ ਦੀ ਕਿਸਾਨੀ ਲਹਿਰ ਪੈਦਾ ਹੋਈ। ਜਿਸਦੀ ਅਗਵਾਈ ਸੂਫੀ ਅੰਬਾ ਪ੍ਰਸਾਦਿ, ਲਾਲਾ ਲਾਜਪਤ ਰਾਇ, ਸ੍ਰ. ਅਜੀਤ ਸਿੰਘ ਆਦਿ ਨੇ ਕੀਤੀ। ਵਿਸ਼ਾਲ ਜਲਸਿਆਂ ਨੇ ਲੋਕਾਂ ਨੂੰ ਬਸਤੀਕਾਰਾਂ ਦੀਆਂ ਨੀਤੀਆਂ ਤੋਂ ਜਾਣੂੰ ਕਰਵਾਇਆ। ਇਸ ਅੰਦੋਲਨ ਵਿੱਚ ਪੰਜਾਬ ਦੇ ਸਿੱਖ, ਹਿੰਦੂ, ਮੁਸਲਿਮ ਨੇਤਾ ਇੱਕੋ ਮੰਚ ਤੋਂ ਤਕਰੀਰਾਂ ਦੇਣ ਲੱਗੇ। ਇਸ ਅੰਦੋਲਨ ਨੂੰ ਪੰਜਾਬ ਦਾ ਪਹਿਲਾ ਰਾਸ਼ਟਰੀ ਅੰਦੋਲਨ ਕਿਹਾ ਜਾ ਸਕਦਾ ਹੈ। ਅੰਦੋਲਨ ਦੀ ਅਗਵਾਈ ਕਰਨ ਵਾਲੇ ਨੇਤਾਵਾਂ ਦੀ ਗ੍ਰਿਫ਼ਤਾਰੀ ਹੋਈ, ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ। ਪਰ ਇਸ ਸੰਘਰਸ਼ ਨੇ ਪੰਜਾਬੀਆਂ ਨੂੰ ਇੱਕ ਨਵੀਂ ਚੇਤਨਾ ਜ਼ਰੂਰ ਪ੍ਰਦਾਨ ਕੀਤੀ।

1906-07 ਈ. ਤੋਂ ਬਾਅਦ ਬਾਰ ਦੇ ਕਿਸਾਨੀ ਅੰਦੋਲਨ, ਬੰਗਾਲ ਦੀ ਵੰਡ, ਮੁਸਲਿਮ ਲੀਗ ਦੀ ਸਥਾਪਨਾ ਆਦਿ ਮਗਰੋਂ ਭਾਰਤ ਦੀ ਸਿਆਸਤ ਅਤੇ ਰਾਸ਼ਟਰੀ ਚੇਤਨਾ ਵਿੱਚ ਵੱਡਾ ਪਰਿਵਰਤਨ ਆਇਆ। ਗ਼ਦਰ ਲਹਿਰ ਦੇ ਉਦਭਵ ਨੇ ਆਮ ਪੰਜਾਬੀਆਂ ਅੰਦਰ ਚੇਤਨਾ ਪ੍ਰਦਾਨ ਕਰਨ ਦਾ ਵੱਡਾ ਯਤਨ ਕੀਤਾ। ਪਹਿਲੇ ਵਿਸ਼ਵ ਯੁੱਧ ਤੋਂ ਮਗਰੋਂ ਬਣੇ ਬਸਤੀਕਾਰਾਂ ਦੇ ਵਤੀਰੇ ਨੇ ਭਾਰਤੀਆਂ ਨੂੰ ਨਿਰਾਸ਼ ਕੀਤਾ। ਇਹ ਉਹ ਕਾਰਨ ਹਨ, ਜਿਨ੍ਹਾਂ ਰਾਸ਼ਟਰੀ ਚੇਤਨਾ ਅਤੇ ਸੰਘਰਸ਼ ਨੂੰ ਨਵਾਂ ਮੋੜ ਦਿੱਤਾ।

ਬਰਤਾਨਵੀ ਬਸਤੀਵਾਦ ਦਾ ਪ੍ਰਥਮ ਉਦੇਸ਼ ਭਾਰਤ ਦੀ ਆਰਥਿਕ ਲੁੱਟ-ਖਸੁੱਟ ਕਰਨਾ ਹੀ ਸੀ। ਆਪਣੇ ਉਦੇਸ਼ ਦੀ ਪੂਰਤੀ ਹਿਤ ਬਸਤੀਕਾਰਾਂ ਨੇ ਭਾਰਤ ਨੂੰ ਪੱਛੜੇ, ਅਵਿਕਸਿਤ ਤੇ ਅਪੰਗ ਦੇਸ਼ ਕਹਿ ਕੇ ਭੰਡਣਾ ਸ਼ੁਰੂ ਕੀਤਾ। ਬਸਤੀਵਾਦ ਦੇ ਸ਼ੁਰੂਆਤੀ ਦੌਰ ਵਿੱਚ ਜਦੋਂ ਪੱਛਮੀ ਪੂੰਜੀਵਾਦ ਭਾਰਤ ਦੀ ਸਾਮੰਤੀ ਆਰਥਿਕ ਬਣਤਰ ਦੀ ਤੋੜ ਭੰਨ ਕਰਕੇ ਪੁਨਰ ਸਿਰਜਣਾ ਕਰ ਰਿਹਾ ਸੀ ਤਾਂ ਭਾਰਤੀ ਜਨਤਾ ਇਸ ਵਰਤਾਰੇ ਨੂੰ ਅਚੰਭੇ ਭਰੀਆਂ ਨਜ਼ਰਾਂ ਨਾਲ ਵੇਖ ਰਹੀ ਸੀ। ਪਹਿਲੀ ਨਜ਼ਰੇ ਉਸਨੇ ਬਰਤਾਨਵੀ ਬਸਤੀਵਾਦ ਨੂੰ ਆਪਣੀ ਭਲਾਈ, ਵਿਕਾਸ ਤੇ ਖੁਸ਼ਹਾਲੀ ਦਾ ਸੰਕੇਤ ਹੀ ਸਮਝਿਆ, ਪਰ ਸਮੇਂ ਦੇ ਵਿਕਾਸ ਨਾਲ ਬਸਤੀਵਾਦ ਦਾ ਅਸਲੀ ਚਿਹਰਾ ਵੀ ਭਾਰਤੀ ਜਨਤਾ ਸਾਹਮਣੇ ਉਘੜਣ ਲੱਗਾ। ਉਨ੍ਹੀਵੀਂ ਸਦੀ ਦੇ ਅਖੀਰ ਤੱਕ ਪਹੁੰਚਦਿਆਂ ਭਾਰਤੀ ਜਨਤਾ ਦੀ ਆਰਥਿਕ ਚੇਤਨਾ ਪੁੰਗਰਣ ਲੱਗ ਪਈ ਸੀ। ਸਮਾਜ ਦੇ ਹੋਰਨਾਂ



Sri Satguru Jagjit Singh Ji eLibrary NamdhariElibrary@gmail.com

ਖੇਤਰਾਂ ਵਾਂਗ ਸਾਹਿਤ ਵਿੱਚ ਵੀ ਬਾਗ਼ੀ ਸੁਰਾਂ ਵਧੇਰੇ ਤੇਜ਼ ਹੋਣ ਲੱਗ ਪਈਆਂ ਸਨ। ਜਿੱਥੋਂ ਤੱਕ ਨਾਮਧਾਰੀ ਲਹਿਰ ਦੀ ਕਵਿਤਾ ਦੀ ਚੇਤਨਾ ਦਾ ਪ੍ਰਸ਼ਨ ਹੈ, ਇਹ ਇਸ ਪੱਖੋਂ ਵਿਕਾਸਸ਼ੀਲ ਰੁਝਾਨ ਰੱਖਦੀ ਹੈ। ਮੁੱਢਲੇ ਪੜਾਅ 'ਤੇ ਇਹ ਕਵੀ ਬਰਤਾਨਵੀ ਬਸਤੀਵਾਦ ਦਾ ਵਿਰੋਧ ਧਾਰਮਿਕ ਨਜ਼ਰੀਏ ਤੋਂ ਕਰ ਰਹੇ ਸਨ। ਪਰ ਵੀਹਵੀਂ ਸਦੀ ਦੇ ਦੂਜੇ ਦਹਾਕੇ ਤੋਂ ਮਗਰੋਂ ਤਾਂ ਬਸਤੀਕਾਰਾਂ ਖਿਲਾਫ਼ ਸਿਆਸੀ ਪੱਖੋਂ ਵੀ ਲਿਖਿਆ ਜਾਣਾ ਸ਼ੁਰੂ ਹੋ ਗਿਆ।

ਇਸ ਸਮੇਂ ਨਾਮਧਾਰੀ ਲਹਿਰ ਦੀ ਕਵਿਤਾ ਦੋ ਵੱਖ ਵੱਖ ਜ਼ਾਵੀਏ ਤੋਂ ਲਿਖੀ ਗਈ। ਪਹਿਲਾ ਤਰੀਕਾ ਸੀ  ਮੱਧਕਾਲ ਦੇ ਕਿੱਸਾ ਕਾਵਿ ਪਰੰਪਰਾ ਤੇ ਵਾਰ/ਜੰਗਨਾਮਾ ਕਾਵਿ ਪਰੰਪਰਾ ਵਾਲਾ, ਸਮੁੱਚੇ ਘਟਨਾਕ੍ਰਮ ਨੂੰ ਇੱਕ ਬਿਰਤਾਂਤ ਵਿੱਚ ਬੰਨ੍ਹ ਕੇ ਪੇਸ਼ ਕਰਨਾ। ਇਸ ਵਿਧੀ ਦੀ ਵਰਤੋਂ ਕਰਦਿਆਂ ਬਹੁਤ ਸਾਰੇ ਨਾਮਧਾਰੀ ਕਵੀਆਂ ਨੇ ਲਿਖਿਆ, ਇਸਨੂੰ ਨਾਮਧਾਰੀ ਲਹਿਰ ਦਾ 'ਕਾਵਿਕ-ਇਤਿਹਾਸ' ਵੀ ਕਿਹਾ ਜਾ ਸਕਦਾ ਹੈ। ਉਹਨਾਂ ਸਮੁੱਚੇ ਨਾਮਧਾਰੀ ਲਹਿਰ ਦੇ ਸਿਧਾਂਤਕ ਅਤੇ ਇਤਿਹਾਸਕ, ਬਿਰਤਾਂਤ ਨੂੰ ਕਾਲਿਕ ਕ੍ਰਮਕਤਾ ਦੇ ਕੇ ਉਲੀਕਿਆ, ਜਿਨ੍ਹਾਂ ਵਿੱਚ ਪਹਿਲਾ ਯਤਨ ਕਰਨ ਵਾਲਾ ਕਾਵਿ-ਲੇਖਕ ਗਿਆਨੀ ਗਿਆਨ ਸਿੰਘ ਹੈ, ਉਸਨੇ ਮੱਧ ਕਾਲ ਪਰੰਪਰਾ 'ਤੇ  ਆਧਾਰਿਤ ਬ੍ਰਜ ਭਾਸ਼ਾ ਵਿੱਚ ਕਾਵਿ-ਇਤਿਹਾਸ ਲਿਖਿਆ। ਫਿਰ ਡਾ. ਇੰਦਰ ਸਿੰਘ ਮੁਲਤਾਨੀ, ਸੰਤ ਕਾਲਾ ਸਿੰਘ ਨੰਗਲ, ਹਰਨਾਮ ਸਿੰਘ ਸਵੈਚ, ਇੰਦਰ ਸਿੰਘ ਚੱਕਰਵਰਤੀ ਆਦਿ ਲੇਖਕਾਂ ਨੇ ਲਹਿਰ ਦੇ ਸਮੁੱਚੇ ਸੰਘਰਸ਼ ਨੂੰ 'ਮਹਾਂਕਾਵਿ ਸ਼ੈਲੀ' ਵਿੱਚ ਬਿਆਨਿਆ ਹੈ।

ਦੂਜਾ ਯਤਨ ਹੈ, ਕਵਿਤਾਵਾਂ ਰਾਹੀਂ ਕਿਸੇ ਵਿਸ਼ੇਸ਼ ਘਟਨਾਕ੍ਰਮ ਬਾਰੇ ਜਾਂ ਕਿਸੇ ਖ਼ਾਸ ਵਿਚਾਰ ਦੀ ਅਨੁਭੂਤੀ। ਇਹ ਤਰੀਕਾ ਵਿਸ਼ੇਸ਼ ਤੌਰ 'ਤੇ 1920 ਈ. ਤੋਂ ਬਾਅਦ 'ਸਤਿਜੁਗ' ਪਰਚੇ ਦੇ ਛਪਣ ਨਾਲ ਸ਼ੁਰੂ ਹੁੰਦਾ ਨਜ਼ਰ ਆਉਂਦਾ ਹੈ। ਇਸ ਵਿਧੀ ਨਾਲ ਨਾਮਧਾਰੀ ਤੇ ਗ਼ੈਰ ਨਾਮਧਾਰੀ ਲੇਖਕਾਂ ਨੇ ਕੂਕਿਆਂ ਦੇ ਸੰਘਰਸ਼ ਬਾਰੇ ਅਤੇ ਤਤਕਾਲੀ ਹਾਲਾਤਾਂ, ਘਟਨਾਵਾਂ ਬਾਰੇ ਕਵਿਤਾਵਾਂ ਲਿਖੀਆਂ।

ਵੀਹਵੀਂ ਸਦੀ ਦੇ ਕਰੀਬ ਦੂਜੇ ਦਹਾਕੇ ਤੋਂ ਜਦੋਂ ਨਾਮਧਾਰੀ ਲਹਿਰ ਦਾ ਸਪਤਾਹਿਕ ਪਰਚਾ ਸਤਿਜੁਗ ਸ਼ੁਰੂ ਹੋਇਆ, ਉਦੋਂ ਤੋਂ ਸਾਹਿਤਕ ਖੇਤਰ ਵਿੱਚ ਦੋ ਅਹਿਮ ਲੇਖਕ ਵਿਸ਼ੇਸ਼ ਤੌਰ 'ਤੇ ਸਰਗਰਮ ਹੋਏ ਅਤੇ ਤਾਅ ਉਮਰ ਪੰਜਾਬੀ ਸਾਹਿਤ, ਨਾਮਧਾਰੀ ਇਤਿਹਾਸ ਤੇ ਖੋਜ ਨਾਲ ਵਾਬਸਤਾ ਰਹੇ। ਉਹ ਪ੍ਰਮੁੱਖ ਨਾਮ ਹਨ- ਨਿਧਾਨ ਸਿੰਘ ਆਲਿਮ ਅਤੇ ਇੰਦਰ ਸਿੰਘ ਚੱਕਰਵਰਤੀ। "ਵੀਹਵੀਂ ਸਦੀ ਦੇ ਪਹਿਲੇ ਸੱਠ ਵਰ੍ਹੇ, ਇਹਨਾਂ ਦੋਹਾਂ ਨਾਮਧਾਰੀ ਕਲਮਕਾਰਾਂ ਦੁਆਰਾ ਰਚਿਆ ਪੰਜਾਬੀ ਸਾਹਿਤ ਹੀ ਪੇਸ਼ ਕਰਦੇ ਹਨ ਭਾਵੇਂ ਕੁਝ ਛਿਟਪੁਟ ਨਾਮ ਹੋਰ ਵੀ ਹਨ ਪ੍ਰੰਤੂ ਭਾਰੂ ਸੁਰ ਇਸ ਸਮੇਂ ਇਨ੍ਹਾਂ ਦੋਹਾਂ ਦੀ ਹੈ। ਇਸ ਲਈ ਨਾਮਧਾਰੀ ਸਾਹਿਤ ਦੇ ਪਹਿਲੇ ਸਤਿਗੁਰੂ ਬਿਲਾਸਾਂ ਵਾਲੇ ਮਾਨਯੋਗ ਲੇਖਕਾਂ ਅਤੇ ਬਾਰਾਂਮਾਂਹ ਵਾਲੇ ਕਵੀਆਂ ਤੋਂ ਬਾਅਦ 'ਆਲਿਮ-ਚੱਕਰਵਰਤੀ ਯੁੱਗ' ਹੀ ਸ਼ੁਰੂ ਹੁੰਦਾ ਹੈ।"[4]

ਨਿਧਾਨ ਸਿੰਘ ਆਲਿਮ ਨਾਮਧਾਰੀ ਲਹਿਰ ਦੇ ਖ਼ਾਸ ਲੇਖਕ ਹਨ। ਉਨ੍ਹਾਂ ਦਾ ਜਨਮ 1889 ਈ. ਪਿੰਡ ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੋਇਆ। ਮੁਹਾਵੇ ਵਾਲੇ ਬਾਬਾ ਕੇਸਰ ਸਿੰਘ ਦੀ ਸੰਗਤ ਤੋਂ ਪ੍ਰਭਾਵਿਤ ਹੋ ਕੇ ਨਾਮਧਾਰੀ ਲਹਿਰ ਨਾਲ ਜੁੜੇ। ਇਸੇ ਹੀ ਮੁਹਾਵੇ ਵਾਲੇ ਸਾਧ ਦੀ ਸੰਗਤ ਤੋਂ ਹੀ ਗਦਰ ਪਾਰਟੀ ਦੇ ਪ੍ਰਧਾਨ ਸੋਹਣ ਸਿੰਘ ਭਕਨਾ ਨੇ ਮੁਤਾਸਰ ਹੋ ਕੇ ਵਿਲਾਸੀ ਜੀਵਨ ਦਾ ਤਿਆਗ ਕਰ, ਆਜ਼ਾਦੀ ਸੰਗਰਾਮ ਵਿੱਚ ਪ੍ਰਵੇਸ਼ ਕੀਤਾ ਸੀ।

ਨਾਮਧਾਰੀ ਲਹਿਰ ਦਾ 'ਸਤਿਜੁਗ' ਅਖ਼ਬਾਰ ਮਈ 1920 ਵਿੱਚ ਸ਼ੁਰੂ ਹੋਇਆ। ਇਸ ਪਰਚੇ ਨੂੰ ਤਤਕਾਲੀ ਨਾਮਧਾਰੀ ਲਹਿਰ ਦੇ ਮੁਖੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਭ ਤੋਂ ਛੋਟੇ ਭਰਾ ਮਹਾਰਾਜ ਗੁਰਦਿਆਲ ਸਿੰਘ ਨੇ ਸ਼ੁਰੂ ਕੀਤਾ। ਪਹਿਲੇ ਸੰਪਾਦਕ ਨਿਰੰਕਾਰ ਸਿੰਘ ਚੇਤਨ ਸਨ। ਕੁਝ ਮਹੀਨਿਆਂ ਬਾਅਦ ਇਸ ਅਖ਼ਬਾਰ ਦੇ ਪ੍ਰਮੁੱਖ ਸੰਪਾਦਕ ਨਿਧਾਨ ਸਿੰਘ ਆਲਿਮ ਬਣੇ। ਆਲਿਮ ਜੀ ਨੇ ਲਹੌਰ ਤੋਂ ਰੋਜ਼ਾਨਾ ਅਖ਼ਬਾਰ 'ਕੂਕਾ' ਵੀ ਛਾਪਿਆ ਸੀ। ਆਲਿਮ ਜੀ ਦੀਆਂ ਇਨ੍ਹਾਂ ਅਖ਼ਬਾਰਾਂ ਵਿੱਚ ਛਪਣ ਵਾਲੀਆਂ ਸੰਪਾਦਕੀਆਂ ਅੰਗਰੇਜ਼ ਹਕੂਮਤ ਦੇ ਗਲਤ ਕਾਰਨਾਮਿਆਂ ਦੀ ਤਿੱਖੀ ਆਲੋਚਨਾ ਕਰਦੀਆਂ। ਆਲਿਮ ਜੀ ਨਾਮਧਾਰੀ ਮੱਤ ਦੇ ਸੰਪ੍ਰਦਾਇਕ ਮਾਮਲਿਆਂ ਬਾਰੇ ਵੀ ਲਿਖਦੇ ਅਤੇ ਦੇਸ਼ ਦੇ ਵੱਖ-ਵੱਖ ਸਮਾਜਿਕ, ਰਾਜਨੀਤਕ ਮੁੱਦਿਆਂ ਬਾਰੇ ਵੀ। ਪ੍ਰਸਿੱਧ ਦੇਸ਼ ਭਗਤ ਸ. ਸਰਦੂਲ ਸਿੰਘ ਕਵੀਸ਼ਰ ਦਾ ਮੁਕੱਦਮਾ ਉਨ੍ਹਾਂ ਦਿਨਾਂ ਵਿੱਚ ਕਾਫ਼ੀ ਮਕਬੂਲ ਹੋਇਆ। ਸਤਿਜੁਗ ਦੇ ਇੱਕ ਸੰਪਾਦਕੀ ਲੇਖ ਵਿੱਚ ਆਲਿਮ ਜੀ 1921 ਈ. ਵਿੱਚ ਇਉਂ ਲਿਖਦੇ ਹਨ-

"ਅੰਗਰੇਜ਼ੀ ਹਕੂਮਤ ਦਾ ਝੁਕਾਉ ਆਰੰਭ ਤੋਂ ਹੀ ਅਜੇਹਾ ਭੈੜਾ ਅਤੇ ਅਯੋਗ ਰਿਹਾ ਹੈ ਕਿ ਜਿਸਨੂੰ ਮੁੱਖ ਰੱਖਦਿਆਂ ਹੋਇਆਂ, ਕੋਈ ਸਦਾਚਾਰੀ ਕੌਮ ਜਿਸ ਵਿੱਚ ਰਤਾ ਵੀ ਸਵੈ-ਸਤਿਕਾਰ, ਸੱਚ ਅਤੇ ਸਭਿਅਤਾ ਦੀ ਅਣਖ ਹੋਵੇ, ਬਾਹਰ ਮੂੰਹ ਵਿਖਾਣ ਤੋਂ ਸ਼ਰਮ ਵਿਚ ਆ ਕੇ ਸੰਕੋਚ ਕਰੇਗੀ, ਪਰ ਇਥੇ ਹਾਲਾਤ ਬਿਲਕੁਲ ਉਲਟ ਹੈ। ਨਾ ਮਰਨ ਦਾ ਖਿਆਲ ਹੈ, ਨਾ ਨਿਆਂ ਦੀ ਸੋਚ ਹੈ, ਨਾ ਸਭਿਅਤਾ, ਨਾ ਹੀ ਸ਼ਰਮਿੰਦੇ ਹੋਣ ਦਾ ਡਰ ਹੈ। ਅੰਗਰੇਜ਼ ਬੜੇ ਜ਼ੋਰ ਨਾਲ, ਬਾਹਾਂ ਮਾਰਕੇ ਗੱਪਾਂ ਮਾਰਦੇ ਹਨ ਕਿ ਸਾਡੀ ਕੌਮ ਹੀ ਦੁਨੀਆਂ ਵਿੱਚ ਸਭ ਤੋਂ ਵੱਡੀ ਸਭਿਅਤਾ, ਸੁਤਤੰਰਤਾ ਅਤੇ ਨਿਆਉਂ ਦੀ ਪ੍ਰਚਾਰਕ ਹੈ। ਪਰ ਵਾਸਤਵ ਵਿੱਚ ਦੀਰਘਤਾ ਨਾਲ ਵਿਚਾਰ ਕੇ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਏਹੀ ਸਭਿਅਤਾ ਦੇ ਠੇਕੇਦਾਰ ਹੋਣ ਦਾ ਦਾਅਵਾ ਕਰਨ ਵਾਲੀ ਕੌਮ ਹੈ, ਜਿਸਨੇ ਸੰਸਾਰ ਦੇ ਭਾਰੇ ਹਿੱਸੇ ਦੀ ਸੁੰਦਰਤਾ ਦੀ ਬੇੜੀ ਵਿੱਚ ਵੱਟੇ ਪਾਏ ਹੋਏ ਹਨ।"[5]

ਨਿਧਾਨ ਸਿੰਘ ਆਲਿਮ ਜਿੱਥੇ ਨਾਮਧਾਰੀ ਲਹਿਰ ਦੇ ਅਹਿਮ ਪ੍ਰਚਾਰਕ ਸਨ, ਉੱਥੇ ਪੰਜਾਬ ਕਾਂਗਰਸ ਦੇ ਵੀ ਉੱਘੇ ਵਕਤਾ ਸਨ। ਉਹਨਾਂ ਆਪਣੇ ਕਾਵਿ ਰਾਹੀਂ ਵੀ ਬਸਤੀਵਾਦ ਹਕੂਮਤ ਖਿਲਾਫ਼ ਬੇਖ਼ੌਫ਼ ਹੋ ਕਲਮ ਵਾਹੀ। ਅਸਹਿਯੋਗ ਅੰਦੋਲਨ ਬਾਰੇ ਉਨ੍ਹਾਂ ਦੀ ਕਵਿਤਾ ਸਤਿਜੁਗ ਵਿੱਚ ਪ੍ਰਕਾਸ਼ਿਤ ਹੋਈ-

ਜਦ ਕੀਤੇ ਇਸਦੇ ਫਾਇਰ ਨੀ। ਤਦ ਉਜੜੂ ਲੰਕਾ ਸ਼ਾਇਰ ਨੀ।
ਫਿਰ ਹਿੰਦੁਸਤਾਨ ਵਸਾਵੇਂਗੀ। ਕੱਤ ਚਰਖਾ ਸ਼ਾਮ ਮਨਾਵੇਂਗੀ।
ਇਸ ਖੇਡਨ ਤੋਂ ਪਛਤਾਵੇਂਗੀ।
ਜਦ ਘਰ ਘਰ ਖੱਡੀਆਂ ਬਣਨਗੀਆਂ।
ਭੈਣਾਂ ਸਭ ਤਾਣੇ ਤਣਨਗੀਆਂ।
ਤਦ ਨੰਗ ਤੇ ਭੁੱਖ ਮਿਟਾਵੇਂਗੀ। ਕੱਤ ਚਰਖਾ.................।
ਬਚ ਜਾਊ ਸੱਠ ਕਰੋੜ ਕੁੜੇ। ਸਭ ਪੂਰੀ ਹੋਊ ਲੋੜ ਕੁੜੇ।
ਨਾ ਕੱਪੜੇ ਤੋਂ ਤਰਸਾਵੇਂਗੀ। ਕੱਤ ਚਰਖਾ.................।
ਛੱਡ ਰੇਸ਼ਮ ਦਾ ਤੂੰ ਲਹਿੰਗਾ ਨੀ। ਜੋ ਘਰ ਬੂਹੇ ਤੋਂ ਮਹਿੰਗਾ ਨੀ।
ਝੱਟ ਸੁੱਖ ਦੇ ਨਾਲ ਲੰਘਾਵੇਂਗੀ। ਕੱਤ ਚਰਖਾ.................।
ਖੱਦਰ ਦੇ ਲੀੜੇ ਪਾ ਲਾ ਨੀ। ਛੱਡ ਗ਼ੈਰ ਦੇਸ਼ ਦਾ ਚਾਲਾ ਨੀ।
ਭਾਰਤ ਦੀ ਸੁਤਾ ਕਹਾਵੇਂਗੀ।  ਕੱਤ ਚਰਖਾ.................।
ਤੂੰ ਮੰਨ 'ਆਲਿਮ' ਦਾ ਕਹਿਣਾ ਨੀ।
ਜੇ ਹਿੰਦੁਸਤਾਨ ਰਹਿਣਾ ਨੀ।
ਸਵੈਰਾਜ ਦੀਦਾਰਾ ਪਾਵੇਂਗੀ। ਕੱਤ ਚਰਖਾ.................।"[6]

1857 ਈ. ਵਿੱਚ ਨਾਮਧਾਰੀ ਲਹਿਰ ਦੇ ਸ਼ੁਰੂਆਤੀ ਉਦੇਸ਼ ਸਮੇਂ ਹੀ ਗੁਰੂ ਰਾਮ ਸਿੰਘ ਜੀ ਨੇ ਬਸਤੀਵਾਦੀ ਸਰਕਾਰ ਨਾਲ ਮਿਲਵਰਤਨ ਵਰਜ ਦਿੱਤਾ ਸੀ ਕਿ ਕੋਈ ਵੀ ਭਾਰਤੀ ਬਸਤੀਕਾਰਾਂ ਦੀਆਂ ਬਣਾਈਆਂ ਵਸਤਾਂ ਨਾ ਵਰਤੇ। ਇਹ ਨਾ-ਮਿਲਵਰਤਨ ਨਾਮਧਾਰੀ ਲਹਿਰ ਦੇ ਪੈਰੋਕਾਰਾਂ ਨੇ ਪੂਰੀ ਤਨਦੇਹੀ ਨਾਲ ਨਿਭਾਇਆ।



Sri Satguru Jagjit Singh Ji eLibrary NamdhariElibrary@gmail.com

ਸਤਿਜੁਗ ਅਖ਼ਬਾਰ ਦੇ 28 ਅੱਸੂ 1977 ਬਿ. ਦੇ ਮੁੱਖ ਪੰਨੇ 'ਤੇ ਨਿਧਾਨ ਸਿੰਘ ਆਲਿਮ ਵੀ ਨਾ-ਮਿਲਵਰਤਨ ਤੇ ਅਸਹਿਯੋਗ ਅੰਦੋਲਨ ਬਾਰੇ ਪੰਜਾਬੀਆਂ ਨੂੰ ਸੁਚੇਤ ਕਰਦੇ ਹਨ-

ਛੱਡ ਆਪਣੇ ਐਸ਼ ਆਰਾਮ ਵੀਰੋ
ਲਵੋ ਕੈਦੀ ਭਰਾਵਾਂ ਦੀ ਸਾਰ ਛੇਤੀ।
ਜੇ ਕਰ ਉਨ੍ਹਾਂ ਦੀ ਬੰਦ ਖਲਾਸ ਚਾਹੋ
ਦੇਵੋ ਆਣ ਲਾਹੌਰ ਦੀਦਾਰ ਛੇਤੀ।
ਰਹਿਮ ਅਦਲ ਇਨਸਾਫ਼ ਦਾ ਦਿਓ ਛੱਟਾ
ਲਾਹੋ ਜ਼ੁਲਮ ਬੇਅਦਲ ਦਾ ਭਾਰ ਛੇਤੀ।
ਰਾਜਨੀਤੀ ਦੇ ਦੌਰ ਦੇ ਵਿੱਚ 'ਆਲਮ'
ਨਾ ਮਿਲਵਰਤਨ ਦਾ ਫੜੋ ਹਥਜ਼ਾਰ ਛੇਤੀ।[7]

ਆਲਿਮ ਜੀ ਆਪਣੇ ਕਾਵਿ ਰਾਹੀਂ ਜਿੱਥੇ ਤਸ਼ੱਦਦ ਸਹਿੰਦੇ ਹਿੰਦੁਸਤਾਨੀਆਂ ਦਾ ਜ਼ਿਕਰ ਕਰਦੇ ਹਨ ਉੱਥੇ ਬਸਤੀਵਾਦੀ ਸਰਕਾਰ ਨੂੰ ਜ਼ਾਲਮ ਤੇ ਮੱਕਾਰ ਕਹਿੰਦੇ ਹਨ ਕਿ ਉਹ ਹਿੰਦੁਸਤਾਨੀਆਂ ਨੂੰ ਵਰਤ ਕੇ ਮਗਰੋਂ ਸਾਰ ਤੱਕ ਨਹੀਂ ਲੈਂਦੇ। ਇਸੇ ਕਰਕੇ ਆਲਿਮ ਹੁਰੀਂ ਬਰਤਾਨਵੀ ਹਕੂਮਤ ਅਤੇ ਉਸਦੀ ਨੌਕਰਸ਼ਾਹੀ ਨਾਲ ਮਿਲਵਰਤਨ ਖ਼ਤਮ ਕਰਨ ਬਾਰੇ ਕਹਿੰਦੇ ਹਨ-

ਜਰਮਨ ਨੇ ਜਦ ਕਰੀ ਚੜਾਈ ਪੈ ਗਿਆ ਖ਼ਤਰਾ ਭਾਰਾ।
ਕੀਤੇ ਤਰਲੇ ਆਣ ਅਸਾਡੇ ਯੂਰਪ ਦਿਓ ਦੀਦਾਰਾ।
ਹਾਰ ਗਏ ਜੇ ਕਿੰਗ ਜਰਮਨੀ ਦੇਵੇਂ ਹੱਕ ਤੁਮਾਰਾ।
ਹਿੰਦੁਸਤਾਨੀ ਭੋਲੇ ਭਾਲੇ ਕੀਤਾ ਝਟ ਤਿਆਰਾ।
ਹੋਏ ਸ਼ਹੀਦ ਇਯੂਰਪ ਜਾ ਕੇ ਇਹ ਦੇਸੀ ਸਰਦਾਰਾ।
ਫੇਰ ਅਸਾਂ ਨੂੰ ਕਹਿਆ ਆ ਕੇ ਮੁੱਕਿਆ ਕੈਸ਼ ਹਮਾਰਾ।
ਕਰਜ਼ੇ ਦਿਓ ਤਾਂ ਚਲਦਾ ਕਾਰਜ ਸਾਡਾ ਤੁਸੀਂ ਸਹਾਰਾ।
ਫੇਰ ਅਸਾਂ ਨੇ ਚੰਦੇ ਦਿੱਤੇ ਚਲੇ ਕਾਜ ਤੁਹਾਰਾ।
ਹੱਕ ਅਸਾਂਨੂੰ ਵਾਹਵਾ ਦਿੱਤੇ ਰੌਲਟ ਐਕਟ ਬਣਾ ਕੇ।
ਬਾਗ਼ ਜਲਿਆਂਵਾਲੇ ਅੰਦਰ ਨਾਲ ਮਸ਼ੀਨ ਉਡਾ ਕੇ।
ਮੱਕਾ ਅਤੇ ਮਦੀਨਾ ਖੋਹ ਕੇ ਬਣ ਗਏ ਮਾਲਕ ਜਾ ਕੇ।
ਨਾਰਾਂ ਤਾਈਂ ਬੇਇਜ਼ਤ ਕੀਤਾ ਮੂੰਹ ਤੋਂ ਘੁੰਡ ਉਠਾ ਕੇ।
ਟਰਕੀ ਟੁਕੜੇ ਟੁਕੜੇ ਕੀਤਾ ਤੋੜੇ ਸਭ ਇਕਰਾਰਾ।
ਲੂਣ ਛਿੜਕਿਆ ਫੱਟਾਂ ਉੱਤੇ ਮਾਰੀ ਹੋਰ ਕਟਾਰਾ।
ਜ਼ਫ਼ਰ ਅਲੀ ਨੂੰ ਬਿਨ ਅਪ੍ਰਾਧੋਂ ਪਕੜ ਜੇਲ੍ਹ ਵਿੱਚ ਡਾਰਾ।
ਬੀ. ਏ. ਮੰਗਲ ਸਿੰਘ ਅਕਾਲੀ ਦੂਜੇ ਸਿੰਘ ਸ਼ਿੰਗਾਰਾ।
ਪਕੜ ਦੋਹਾਂ ਨੂੰ ਅੰਦਰ ਕੀਤਾ ਹਵਾਲਾਤ ਵਿਚਕਾਰਾ।
ਅਜੇ ਵੀ ਮਿਲਕੇ ਵਰਤੇਂ 'ਆਲਮ' ਹੋਵੇਂ ਕਾਫਰ ਭਾਰਾ।[8]

ਬਰਤਾਨਵੀ ਬਸਤੀਵਾਦੀ ਭਾਰਤੀ ਲੋਕਾਂ ਨੂੰ ਵੱਖ-ਵੱਖ ਧਰਮਾਂ, ਜਾਤਾਂ, ਫਿਰਕਿਆਂ ਵਿੱਚ ਵੰਡ ਕੇ ਸਫ਼ਲਤਾ ਹਾਸਿਲ ਕਰ ਰਹੇ ਸਨ। ਉਹਨਾਂ ਦੀ ਟੱਕਰ ਕੌਮੀ ਏਕਤਾ ਦੀ ਲਹਿਰ ਉਸਰਨ ਬਿਨਾਂ ਸੰਭਵ ਨਹੀਂ ਸੀ। ਭਾਵੇਂ ਬਸਤੀਕਾਰਾਂ ਖਿਲਾਫ਼ ਭਾਰਤੀ ਲੋਕਾਂ ਦਾ ਲਾਵਾ ਕਿਸੇ ਨਾ ਕਿਸੇ ਰੂਪ ਵਿੱਚ ਫੁੱਟਦਾ ਰਿਹਾ ਸੀ ਪਰ ਇਸ ਰੋਸ ਨੂੰ ਕਿਸੇ ਧਾਰਮਿਕ ਲਹਿਰ ਦੁਆਰਾ ਅਗਵਾਈ ਦੇ ਕੇ ਇਸਦੀਆਂ ਸੀਮਾਵਾਂ ਨੂੰ ਸੀਮਿਤ ਕਰਨ ਦਾ ਵਰਤਾਰਾ ਵੀ ਨਵਾਂ ਨਹੀਂ ਸੀ। ਇਸ ਲਈ ਕੌਮੀ ਏਕਤਾ ਵਰਗਾ ਰੁਝਾਨ ਹੋਂਦ ਵਿੱਚ ਨਾ ਆ ਸਕਿਆ, ਸਗੋਂ ਭਾਰਤ ਦਾ ਰਾਜਸੀ ਵਾਤਾਵਰਨ ਫਿਰਕੂ ਜ਼ਹਿਨੀਅਤ ਦਾ ਸ਼ਿਕਾਰ ਹੋ ਗਿਆ। ਜਿਸਨੇ ਕੌਮੀ ਸੁਤੰਤਰਤਾ ਸੰਗਰਾਮ ਦੀ ਤਾਕਤ ਨੂੰ ਢਾਹ ਲਾਉਣ ਵਿੱਚ ਕੋਈ ਕਸਰ ਨਾ ਛੱਡੀ। ਨਿਧਾਨ ਸਿੰਘ ਆਲਿਮ ਰਾਜਨੀਤਕ ਤੌਰ 'ਤੇ ਕਾਂਗਰਸ ਪਾਰਟੀ ਨਾਲ ਜੁੜੇ ਹੋਏ ਸਨ। ਆਸਥਾ/ਵਿਸ਼ਵਾਸ ਕਰਕੇ ਨਾਮਧਾਰੀ ਸਿਧਾਂਤਾਂ ਨੂੰ ਪ੍ਰਣਾਏ ਸਨ। ਉਹ ਭਾਰਤ ਵਿੱਚ ਵੱਖ-ਵੱਖ ਧਰਮਾਂ, ਜਾਤਾਂ, ਕੌਮਾ, ਫਿਰਕਿਆਂ ਨੂੰ ਇਕੱਠੇ ਹੋ ਕੇ ਸੰਘਰਸ਼ ਲਈ ਯਤਨਸ਼ੀਲ ਹੋਣਾ ਬਸਤੀਕਾਰਾਂ ਖਿਲਾਫ਼ ਵੱਡਾ ਹਥਿਆਰ ਸਮਝਦੇ ਹਨ। ਪਰ ਭਾਰਤ ਵਿੱਚ ਵੱਖ-ਵੱਖ ਧਰਮਾਂ, ਜਾਤਾਂ ਆਦਿ ਕਰਕੇ ਪਈ ਫੁੱਟ ਤੋਂ ਬੇਹੱਦ ਪਰੇਸ਼ਾਨ ਹਨ। ਉਹ ਆਪਸੀ ਫੁੱਟ ਬਾਰੇ ਲਿਖਦੇ ਹਨ-

ਅਸਾਂ ਕਿਸੇ ਦੇ ਤਾਈਂ ਸਮਝਾਵਣਾ ਕੀ
ਸਾਡਾ ਵਿਗੜਿਆ ਹੈ ਖਾਨਦਾਨ ਜਦੋਂ।
ਨਾਲ ਕਿਸੇ ਦੇ ਸਾਡਾ ਮੁਕਾਬਲਾ ਕੀ
ਆਪਸ ਵਿੱਚ ਹੀ ਪਿਆ ਘਮਸਾਨ ਜਦੋਂ।
ਗ਼ੈਰ ਦੇਸ਼ ਵਾਲੇ ਵਿਦਿਆ ਹੋਣ ਕੀਕਣ
ਭਾਈ ਭਾਈ ਦਾ ਕਰੇ ਚਲਾਨ ਜਦੋਂ।......
ਜ਼ਾਲਮ ਹਿੰਦ ਦੇ ਨਾ ਪਾਪੀ ਨਾਲ ਹੁੰਦੇ
ਡਾਇਰ ਕੌਣ ਸੀ ਗੋਲੀ ਚਲਾਣ ਵਾਲਾ।
ਮਦਦ ਦੇਂਵਦੇ ਨਾ ਕੌਣ ਜੰਮਿਆ ਸੀ
ਮਦਨ ਮੋਹਨ ਨੂੰ ਲੰਮਿਆਂ ਪਾਣ ਵਾਲਾ।[9]

ਆਲਿਮ ਜੀ ਜਦੋਂ 'ਕੂਕਾ' ਅਖ਼ਬਾਰ ਵਿੱਚ ਬਸਤੀਵਾਦੀ ਸਰਕਾਰ ਖਿਲਾਫ਼ ਤਿੱਖੀ ਸੁਰ ਨਾਲ ਲਿਖਦੇ ਸਨ ਤਾਂ ਉਨ੍ਹਾਂ ਨੂੰ ਵੱਖ-ਵੱਖ ਸਟੇਜਾਂ, ਜਲਸਿਆਂ ਵਿੱਚ ਹਕੂਮਤ ਖਿਲਾਫ਼ ਲੜਦਿਆਂ ਤੱਕ ਸਰਕਾਰ ਨੇ ਉਹਨਾਂ ਨੂੰ ਦਰ ਕਿਨਾਰ ਕੀਤਾ। ਉਪਰੋਕਤ ਕਵਿਤਾ ਆਲਿਮ ਜੀ ਨੇ ਜਦੋਂ ਹੁਸ਼ਿਆਰਪੁਰ ਵਿਚ ਚਲਦੇ ਇੱਕ ਜਲਸੇ ਦੌਰਾਨ ਪੜ੍ਹੀ ਸੀ ਤਾਂ ਹਕੂਮਤ ਨੇ ਉਥੋਂ ਹੀ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿੱਤਾ। 'ਕੂਕਾ' ਅਖ਼ਬਾਰ ਦੀ ਸੰਪਾਦਨਾ ਦੌਰਾਨ ਵੀ ਕਈ ਵਾਰ ਸਰਕਾਰ ਖਿਲਾਫ਼ ਤਿੱਖੀ ਸੁਰ ਵਿੱਚ ਲਿਖਣ ਕਰਕੇ ਆਲਿਮ ਹੁਰਾਂ ਨੂੰ ਜੇਲ੍ਹ ਦੀ ਸਜ਼ਾ ਕੱਟਣੀ ਪੈਂਦੀ। ਆਲਮ ਜੀ ਜੇਲ੍ਹ ਵਿੱਚੋਂ ਹੀ ਸੰਪਾਦਕੀ ਲਿਖਕੇ ਭੇਜਦੇ। ਕੂਕਾ ਅਖ਼ਬਾਰ ਦੇ ਐਡੀਟੋਰੀਅਲ ਸਫ਼ੇ 'ਤੇ ਸੰਪਾਦਕੀ ਦੇ ਹੇਠਾਂ ਲਿਖਿਆ ਹੁੰਦਾ- 'ਐਡੀਟੋਰੀਅਲ ਹਵਾਲਾਤ ਵਿੱਚੋਂ'। ਉਸ ਦੌਰ ਸਮੇਂ ਦੀ ਪੰਜਾਬੀ ਕਵੀ ਭਗਵਾਨ ਸਿੰਘ ਦੀਪਕ ਨੇ ਕਵਿਤਾ ਲਿਖੀ ਸੀ-

ਕੀ ਹੋਇਆ ਜੇ ਗਿਆ ਵੇ ਇੱਕ 'ਆਲਮ' ਲੱਖਾਂ ਹੋਰ ਵੀ ਅਸੀਂ ਤਿਆਰ ਬੈਠੇ।
ਪਿੱਛੇ ਅਸੀਂ ਸਵਰਾਜ ਫ਼ਕੀਰ ਹੋਏ
ਲਾ ਕੇ ਧੂਨੀਆਂ ਨਾਲ ਪਿਆਰ ਬੈਠੇ।
ਲੈਣਾ ਅਸੀਂ ਸਵਰਾਜ ਹੈ ਹਿੰਦੀਆਂ ਨੇ
'ਨਾ ਮਿਲਵਰਤਨ' ਦਾ ਫੜ ਹਥਿਆਰ ਬੈਠੇ।
ਨਹੀਂ ਹੁਣ ਜੀਵਣਾ ਬਿਨ ਸਵਰਾਜ ਸਾਡਾ
ਲਾ ਆਜ਼ਾਦੀ ਦੇ ਨਾਲ ਪਿਆਰ ਬੈਠੇ।[10]

ਬਰਤਾਨਵੀ ਬਸਤੀਵਾਦ ਦੀ ਜਕੜ ਲਗਭਗ ਦੋ ਸਦੀਆਂ ਭਾਰਤ ਵਿੱਚ ਜਾਰੀ ਰਹੀ। ਇਸ ਗ਼ੁਲਾਮੀ ਨੇ ਭਾਰਤੀ ਲੋਕਾਂ ਵਿੱਚ ਸਵੈ-ਵਿਸ਼ਵਾਸ ਤੇ ਕੌਮੀ ਗੌਰਵ ਵਰਗੇ ਜਜ਼ਬਿਆਂ ਨੂੰ ਦੱਬ ਜਿਹਾ ਦਿੱਤਾ ਸੀ। ਭਾਰਤੀ ਜਨਤਾ ਜਿਆਦਾਤਰ ਅਨਪੜ੍ਹ ਹੋਣ ਕਰਕੇ ਆਪਣੇ ਨਾਲ ਹੁੰਦੇ ਅਨਿਆਂ ਦੇ ਕਾਰਨਾਂ ਤੋਂ ਜਾਣੂੰ ਵੀ ਨਹੀਂ ਸੀ। ਸਾਰੇ ਭਾਰਤੀ ਸਮਾਜ ਨੂੰ ਇੱਕ ਵਿਸ਼ਾਦ ਦੀ ਧੁੰਦ ਨੇ ਆਪਣੀ ਲਪੇਟ ਵਿੱਚ ਲਿਆ ਹੋਇਆ ਸੀ। ਇਸ ਸਮੇਂ ਜੇਕਰ ਕੋਈ ਆਸ ਦੀ ਕਿਰਨ ਨਜ਼ਰੀ ਪੈਂਦੀ ਸੀ ਤਾਂ ਉਹ ਨਵੀਂ ਪੀੜ੍ਹੀ ਸੀ, ਜੋ ਹਾਲੇ ਪ੍ਰਵਾਨ ਚੜ੍ਹ ਰਹੀ ਸੀ। ਕਵੀ ਨਿਧਾਨ ਸਿੰਘ ਆਲਿਮ ਇਸ ਨਵੀਂ ਪੀੜ੍ਹੀ ਤੋਂ ਆਸ ਬੰਨ੍ਹਦੇ ਹਨ ਕਿ ਉਹ ਦੇਸ਼ ਤੋਂ ਗ਼ੁਲਾਮੀ ਦੇ ਦਾਗ਼ ਧੋਣ ਲਈ ਯਤਨਸ਼ੀਲ ਹੋਣ। ਆਲਿਮ ਜੀ ਬਸਤੀਕਾਰਾਂ ਦੇ ਖਿਲਾਫ਼ ਭਾਰਤੀਆਂ ਨੂੰ ਸੰਘਰਸ਼ ਕਰਨ ਦਾ ਸੱਦਾ ਇੰਜ ਦੇਂਦੇ ਹਨ-

ਵੇਲਾ ਅੱਜ ਆਜ਼ਾਦੀ ਦਾ ਸਬਕ ਪੜ੍ਹੀਏ



Sri Satguru Jagjit Singh Ji eLibrary NamdhariElibrary@gmail.com

ਸਮਾਂ ਨਹੀਂ ਜੁਗਰਾਫੀਆ ਰਗੜਨੇ ਦਾ।
ਵੇਲਾ ਅੱਜ ਸਵੈਰਾਜ ਦਾ ਉੱਦਮ ਕਰੀਏ
ਸਮਾਂ ਡਿਗਰੀਆਂ ਲਈ ਨਾ ਝਗੜਨੇ ਦਾ।
ਵੇਲਾ ਅੱਜ ਗੁਲਾਮੀ ਨੂੰ ਨਸ਼ਟ ਕਰੀਏ
ਸਮਾਂ ਕਾਲਰ ਨਕਟਾਈ ਨਾ ਜਕੜਨੇ ਦਾ।
ਤਖ਼ਤੇ ਕਾਲਜਾਂ ਦੇ ਕਰੋ ਬੰਦ 'ਆਲਮ'
ਵੇਲਾ ਅੱਜ ਨਾ ਲੀਡਰਾਂ ਪਕੜਨੇ ਦਾ।......
ਲਾਜ ਰੱਖੋ ਭਾਰਤ ਮਾਤਾ ਦੀ ਨਾ ਮਿਲਵਰਤਨ ਧਾਰ।
ਇੰਗਲਿਸ਼ ਸਿਵਲਾਈਜੇਸ਼ਨ 'ਆਲਮ' ਕਰੋ ਸਮੁੰਦਰੋਂ ਪਾਰ।[11]

ਭਾਰਤੀ ਸੁਤੰਤਰਤਾ ਸੰਗਰਾਮ ਦੀ ਲੜਾਈ ਦੌਰਾਨ ਜਨਤਾ ਅਤੇ ਸਰਕਾਰ ਦੀ ਟੱਕਰ 'ਚੋਂ ਉਪਜੇ ਹਾਲਾਤ ਨੇ ਇੱਕ ਸ਼੍ਰੇਣੀ ਨੂੰ ਜਨਮ ਦਿੱਤਾ ਸੀ। ਇਹ ਸਨ- ਜ਼ੈਲਦਾਰ, ਸਫ਼ੈਦਪੋਸ਼, ਨੰਬਰਦਾਰ ਆਦਿ ਸਰਕਾਰ ਦੇ ਝੋਲੀ ਚੁੱਕ। ਸਰਕਾਰ, ਦੇਸ਼ ਭਗਤਾਂ ਖਿਲਾਫ਼ ਲੋੜ ਅਨੁਸਾਰ ਇਨ੍ਹਾਂ ਨੂੰ ਵਰਤਦੀ ਤੇ ਅਹੁਦਿਆਂ, ਜਗੀਰਾਂ ਤੇ ਮੁਰੱਬਿਆਂ ਦਾ ਟੁੱਕਰ ਪਾ ਛੱਡਦੀ। ਇਹ ਝੋਲੀ ਚੁੱਕ ਸਰਕਾਰ ਦੇ ਕਹੇ, ਝੂਠੀਆਂ ਗਵਾਹੀਆਂ ਦੇਂਦੇ, ਦੇਸ਼ ਭਗਤਾਂ ਨਾਲ ਦੋਸਤੀ ਪਾ ਗੱਦਾਰੀ ਕਰਦੇ, ਉਨ੍ਹਾਂ ਦੇ ਲੁੱਕਵੇਂ ਟਿਕਾਣਿਆਂ ਦੀ ਸਰਕਾਰ ਨੂੰ ਖ਼ਬਰ ਦੇਂਦੇ ਆਦਿ। ਆਲਮ ਜੀ ਇੱਕ ਕਵਿਤਾ ਵਿੱਚ ਉਨ੍ਹਾਂ ਮੁਖ਼ਬਰਾਂ, ਝੋਲੀ ਚੁੱਕਾਂ, ਬੂਟ-ਚੱਟਾਂ ਨੂੰ ਲਾਹਨਤ ਪਾਉਂਦੇ ਹਨ-

ਝੋਲੀ ਤੁਸਾਂ ਜਦੋਂ ਦੀ ਅੱਡੀ, ਨੱਕ ਆਪਣੇ ਖਾਨਦਾਨ ਦੀ ਵੱਢੀ,
ਇੱਜ਼ਤ ਕੱਖ ਜਿੰਨੀ ਨਹੀਂ ਛੱਡੀ, ਵੇ ਨਾਮਾਂ ਨੀਮੋ, ਝੋਲੀ ਚੁਕੋ।
ਬੱਚਿਆਂ ਤਾਈਂ ਬੈਂਤ ਲਗਾਏ, ਮੂਧੇ ਢਿੱਡ ਭਾਰ ਰਗੜਾਏ
ਅਜੇ ਨਾ ਸ਼ਰਮ ਤੁਹਾਨੂੰ ਆਏ, ਵੇ ਨਾਮਾਂ ਨੀਮੋ, ਝੋਲੀ ਚੁਕੋ।
ਜੇਹਲਾਂ ਅੰਦਰ ਕਈ ਪੁਚਾਏ, ਕਾਲੇ ਪਾਣੀ ਕਈ ਘਲਾਏ
ਬਹੁਤੇ ਫਾਂਸੀ ਤੇ ਲਟਕਾਏ, ਵੇ ਨਾਮਾਂ ਨੀਮੋ, ਝੋਲੀ ਚੁਕੋ।
ਕਿਥੇ ਗਏ ਕਨੇਡੀ ਵੀਰ, ਆਵੇ ਰੋਣ ਨਾ ਬੱਝੇ ਧੀਰ
ਸਾਡੀ ਫੁੱਟ ਗਈ ਤਕਦੀਰ, ਵੇ ਨਾਮਾਂ ਨੀਮੋ, ਝੋਲੀ ਚੁਕੋ।
ਬਾਲ ਬੱਚੇ ਉਨ੍ਹਾਂ ਦੇ ਸਾਰੇ, ਮਾਰਨ ਨਿੱਤ ਹਾ ਦੇ ਨਾਹਰੇ
ਭੁੱਖੇ ਮਰਦੇ ਰੋਣ ਵਿਚਾਰੇ ਵੇ ਨਾਮਾਂ ਨੀਮੋ, ਝੋਲੀ ਚੁਕੋ।
ਗੱਲ ਸੁਣਾਏ 'ਆਲਮ' ਚੰਗੀ, ਪਰਚੀ ਆਣ ਤੁਸਾਂ ਜੇ ਮੰਗੀ
ਲੈਣੀ ਖ਼ਬਰ ਤੁਹਾਡੀ ਚੰਗੀ, ਵੇ ਨਾਮਾਂ ਨੀਮੋ, ਝੋਲੀ ਚੁਕੋ।[12]

ਸਿੱਖ ਲੀਗ ਦੀ 1918 ਈ. ਵਿੱਚ ਸਥਾਪਨਾ ਤੋਂ ਪਹਿਲਾਂ ਸਿੱਖਾਂ ਦੇ ਸਾਰੇ ਮਸਲੇ ਚੀਫ ਖਾਲਸਾ ਦੀਵਾਨ ਵਲੋਂ ਦੇਖੇ ਜਾਂਦੇ ਸਨ, ਜਿਸਨੇ 'ਰਾਜ' ਪ੍ਰਤੀ ਆਪਣੀ ਵਫ਼ਾਦਾਰੀ ਦੀ ਪ੍ਰਤਿਗਿਆ ਕੀਤੀ ਹੋਈ ਸੀ। ਪਰ ਸਿੱਖ ਲੀਗ ਨੇ ਕਾਂਗਰਸ ਦੇ ਸਵਰਾਜ ਪ੍ਰਾਪਤ ਕਰਨ ਦੇ ਵਿਚਾਰ ਦਾ ਸਮਰਥਨ ਕੀਤਾ। ਇਹਨਾਂ ਨੇ ਅਸਹਿਯੋਗ ਅੰਦੋਲਨ ਦੇ ਪ੍ਰੋਗਰਾਮਾਂ ਨੂੰ ਪੁਸ਼ਟੀ ਦਿੱਤੀ ਅਤੇ ਕਾਂਗਰਸ ਨਾਲ ਮਿਲ ਕੇ ਇਸਨੂੰ ਪੂਰਾ ਕਰਨ ਲਈ ਕੰਮ ਕੀਤਾ। ਸਰਦੂਲ ਸਿੰਘ ਕਵੀਸ਼ਰ 1920 ਈ. ਵਿੱਚ ਪ੍ਰਾਂਤ ਦੇ ਕਾਂਗਰਸ ਤੇ ਸਿੱਖ ਲੀਗ ਦਾ ਜਨਰਲ ਸਕੱਤਰ ਬਣਿਆ।[13] ਸਿੱਖ ਲੀਗ ਦੇ ਅਸਹਿਯੋਗ ਅੰਦੋਲਨ ਨੂੰ ਦਿੱਤੇ ਸਹਿਯੋਗ ਨੂੰ ਦੇਖਦੇ ਹੋਏ ਲਾਲਾ ਲਾਜਪਤ ਰਾਏ ਨੇ ਕਿਹਾ ਕਿ ਜਦੋਂ ਸਾਰੀਆਂ ਜਾਤੀਆਂ ਦੇ ਲੋਕਾਂ ਨੇ ਆਪਣਾ ਉਨ੍ਹਾਂ ਵਿੱਚ ਪ੍ਰਗਟਾਇਆ ਵਿਸ਼ਵਾਸ ਕਾਇਮ ਰੱਖਿਆ ਹੈ ਪਰ ਸਿੱਖ ਵਿਸ਼ੇਸ਼ ਰੂਪ ਵਿੱਚ ਧੰਨਵਾਦ ਦੇ ਪਾਤਰ ਹਨ ਕਿਉਂਕਿ ਉਨ੍ਹਾਂ ਨੇ ਅਗਵਾਈ ਕੀਤੀ ਹੈ।[14]

ਅਕਤੂਬਰ 1920 ਈ. ਵਿਚ ਸਿੱਖ ਲੀਗ ਅਤੇ ਕਾਂਗਰਸ ਦੇ ਵਿਸ਼ੇਸ਼ ਇਕੱਠ ਅਤੇ ਸਾਂਝੇ ਆਜ਼ਾਦੀ ਸੰਘਰਸ਼ਾਂ ਬਾਰੇ ਨਿਧਾਨ ਸਿੰਘ ਆਲਮ ਨੇ ਪੰਜਾਬ ਵਿੱਚ ਨਾ ਮਿਲਵਰਤਨ ਤੇ ਸਵੈਰਾਜ ਦੀ ਪ੍ਰਬਲ ਹੁੰਦੀ ਮੰਗ ਬਾਰੇ ਲਿਖਿਆ ਹੈ-

ਧਨ ਧਨ ਭਾਗ ਹਮਾਰੇ 'ਸਤਿਜੁਗ' ਧਨ ਧਨ ਭਾਗ ਹਮਾਰੇ ਜੀ।
ਲਊ ਪੁਰੀ ਵਿੱਚ ਸਿਖ ਲੀਗ ਨੇ ਦਿੱਤੇ ਆਣ ਦਿਦਾਰੇ ਜੀ।
ਡੈਲੀਗੇਟ ਵਿਜ਼ੀਟਰ ਰਲਕੇ ਆਏ ਸਭ ਪਿਆਰੇ ਜੀ।
ਜੀ ਆਇਆਂ ਨੂੰ ਜੀ ਆਇਆਂ ਨੂੰ ਆਵੋ ਮੀਤ ਪਿਆਰੇ ਜੀ।
ਨਾ ਮਿਲਵਰਤਨ ਰੂਪ ਖੜਗ ਲੈ ਗੱਜੋ ਵਿੱਚ ਮੈਦਾਨਾਂ ਜੀ।
ਦੇਸ਼ ਆਜ਼ਾਦ ਕਰੋ ਵਿੱਚ ਮਿੰਟਾਂ ਹੋ ਜਾਵੋ ਕੁਰਬਾਨਾਂ ਜੀ।
ਵੀਰ ਤੁਸਾਡੇ ਜੇਹਲਾਂ ਅੰਦਰ ਸੰਕਟ ਪਏ ਸਹਾਰਨ ਜੀ।
ਤਰਸਨ ਦਰਸ ਤੁਸਾਡੇ ਤਾਈਂ ਹਾ! ਦੇ ਨਾਰ੍ਹੇ ਮਾਰਨ ਜੀ।
ਹੀਲਾ ਕਰਕੇ ਉਨ੍ਹਾਂ ਤਾਈਂ ਛੇਤੀ ਬਾਹਰ ਕਢਾਓ ਜੀ।
ਨਹੀਂ ਤਾਂ ਤੁਸੀਂ ਵੀ ਜੇਹਲਾਂ ਅੰਦਰ ਝੰਡੇ ਬੁੰਗੇ ਲਾਓ ਜੀ।
ਸਿਖ ਲੀਗ ਦਾ ਸਫਲਾ ਹੋਊ ਤਾਹੀਂ ਇਹ ਦੀਵਾਨਾਂ ਜੀ।
ਡੰਕਾ ਵੱਜੂ ਸਵੈਰਾਜ ਵਿੱਚ 'ਆਲਮ' ਹਿੰਦੁਸਤਾਨਾਂ ਜੀ।[15]

ਆਲਿਮ ਹੁਰੀਂ ਇਕੋ ਸਮੇਂ ਪੰਜਾਬ ਕਾਂਗਰਸ ਜਥੇਬੰਦੀ ਅਤੇ ਨਾਮਧਾਰੀ ਦਰਬਾਰ ਵਿੱਚ ਸੇਵਾਵਾਂ ਨਿਭਾਉਂਦੇ ਰਹੇ। ਉਹਨਾਂ ਦੀ ਕਲਮ ਨਾਮਧਾਰੀ ਸਾਹਿਤ ਦੇ ਸਿਧਾਂਤਾਂ, ਇਤਿਹਾਸ, ਸਮਕਾਲੀ ਘਟਨਾਵਾਂ ਅਤੇ ਬਸਤੀਕਾਰਾਂ ਦੀਆਂ ਲੋਟੂ ਨੀਤੀਆਂ ਤੇ ਤਸ਼ੱਦਦ ਕਾਰਨਾਮਿਆਂ ਖਿਲਾਫ਼ ਬੇਖੌਫ਼ ਵਗਦੀ ਰਹੀ। ਉਨ੍ਹਾਂ ਆਪਣੀਆਂ ਕਵਿਤਾਵਾਂ ਅਤੇ ਅਖ਼ਬਾਰ ਸੰਪਾਦਕੀਆਂ ਲਿਖਣ ਕਰਕੇ ਤਸ਼ੱਦਦ ਸਹੇ ਪਰ ਬਸਤੀਕਾਰਾਂ ਖਿਲਾਫ਼ ਵਿੱਢੇ ਸੰਘਰਸ਼ੋਂ ਪੈਰ ਪਿਛਾਂਹ ਨਹੀਂ ਪੁੱਟੇ। ਜਿਸ ਬਾਰੇ ਅਜੀਮ ਸ਼ਾਇਰ ਵਾਰਿਸ ਸ਼ਾਹ ਲਿਖਦਾ ਹੈ-

ਮੇਰੇ ਵਾਸਤੇ ਦੁਖੜੇ ਫਿਰੇ ਜਰਦਾ
ਲੋਹਾ ਤਾਏ ਕੇ ਜੀਭੇ ਨਾਲ ਚੁੱਟਿਆ ਸੂ।
ਸਾਬਤ ਕਦਮ ਹੈ ਇਸ਼ਕ ਦੇ ਰਾਹ ਉਤੇ
ਇਕ ਪੈਰ ਵੀ ਪਿਛਾਂਹ ਨਾ ਪੱਟਿਆ ਸੂ।

**ਹਵਾਲੇ :**


1. ਡਾ. ਐਸ. ਸੀ. ਮਿੱਤਲ, ਨਵੀਂ ਹਵਾ : 20ਵੀਂ ਸਦੀ ਦੇ ਸ਼ੁਰੂ ਦਾ ਪੰਜਾਬ (1906-1919 ਈ.), ਪੰਜਾਬ ਦੀਆਂ ਲਹਿਰਾਂ, (ਸੰਪਾ.) ਏ. ਸੀ. ਅਰੋੜਾ, ਪੰਨਾ 77.
2. ਰਾਜਮੋਹਨ ਗਾਂਧੀ, ਪੰਜਾਬ, ਪੰਨਾ 240.
3. ਡਾ. ਸੁਰਿੰਦਰ ਸਿੰਘ, ਰਾਜਨੀਤਕ ਪੰਜਾਬੀ ਕਵਿਤਾ, ਪੰਨਾ 70.
4. ਸ. ਸ. ਵਿਰਕ, ਨਾਮਧਾਰੀ ਲਹਿਰ ਦਾ ਬਸਤੀਵਾਦੀ ਵਿਰੋਧੀ ਪੰਜਾਬੀ ਸਾਹਿਤ, ਕੂਕਾ ਲਹਿਰ : ਸਾਹਿਤ ਤੇ ਇਤਿਹਾਸ, (ਸੰਪਾ.) ਗੁਰਭੇਜ ਸਿੰਘ ਗੁਰਾਇਆ, ਪੰਨਾ 109.
5. ਸਤਿਜੁਗ, ਲਾਹੌਰ, 30 ਹਾੜ੍ਹ ਸੰਮਤ 1978 ਬਿਕਰਮੀ, ਸਫਾ 3.
6. ਉਹੀ, ਪੰਨਾ 1.
7. ਸਤਿਜੁਗ ਸਪਤਾਹਿਕ, 28 ਅੱਸੂ 1977 ਬਿਕਰਮੀ, ਪੰਨਾ 1.
8. ਸਤਿਜੁਗ ਸਪਤਾਹਿਕ, 24 ਮੱਘਰ 1977 ਬਿਕਰਮੀ., ਪੰਨਾ2.
9. ਸਤਿਜੁਗ, ਨਾਮਧਾਰੀ ਸਾਹਿਤਕਾਰ ਅੰਕ, ਪੰਨਾ 57.
10. ਉਹੀ, ਪੰਨਾ 57.
11. ਉਹੀ, ਪੰਨਾ 59.
12. ਸਤਿਜੁਗ, ਜਿਲਦ 1, ਪਰਚਾ 29, 8 ਦਸੰਬਰ 1920, ਪੰਨਾ 1.
13. ਐਲ. ਆਰ. ਖੁਹੀਸ, ਦ ਪੰਜਾਬ ਹੂ ਇਜ਼ ਹੂ, ਪੰਨਾ 109.
14. ਲਾਲਾ ਲਾਜਪਤ ਰਾਏ, ਰਾਈਟਿੰਗ ਐਂਡ ਸਪੀਚਿਜ਼, ਵੀ. ਸੀ. ਜੋਸ਼ੀ (ਸੰਪਾ.), ਜਿਲਦ 2, ਪੰਨਾ 91.
15. ਸਤਿਜੁਗ, ਜਿਲਦ 1, ਪਰਚਾ 12, 20 ਅਕਤੂਬਰ 1920, ਪੰਨਾ 1.


**ਮੋਬਾ : 9988445538**



Sri Satguru Jagjit Singh Ji eLibrary NamdhariElibrary@gmail.com

—ਗੁਰਦੇਵ ਸਿੰਘ ਸਿੱਧੂ

# ਨਾਮਧਾਰੀ ਲਹਿਰ ਨੂੰ ਕਲੇਵਰ 'ਚ ਲੈਂਦਾ ਮਹਾਂ-ਕਾਵਿ

ਸੁਤੰਤਰਤਾ ਸੈਨਾਨੀ ਅਤੇ ਸੰਪਾਦਕ ਸੰਤ ਇੰਦਰ ਸਿੰਘ ਚਕ੍ਰਵਰਤੀ ਪੰਜਾਬੀ ਦੇ ਬਹੁ-ਵਿਧਾਈ ਲੇਖਕ ਵੀ ਸਨ, ਜਿਨ੍ਹਾਂ ਨੇ ਇਕਾਂਗੀ, ਮਹਾਂ-ਕਾਵਿ, ਜੀਵਨੀ, ਕਹਾਣੀ, ਯਾਤਰਾ ਆਦਿ ਸਾਹਿਤ ਰੂਪਾਂ ਦੀ ਰਚਨਾ ਕੀਤੀ ਹੈ। ਉਹਨਾਂ ਦੀਆਂ ਵਡ-ਆਕਾਰੀ ਰਚਨਾਵਾਂ ਤਿੰਨ ਮਹਾਂ-ਕਾਵਿ, ਹਿੰਦ ਦੀ ਚਾਦਰ, ਮਹਾਂ ਮਾਨਵ ਅਤੇ ਮਾਲਵੇਂਦ੍ਰ ਹਨ। ਪਹਿਲੇ ਵਿਚ ਤਿਆਗ-ਮੂਰਤ ਅਤੇ ਕੁਰਬਾਨੀ ਦੇ ਪੁੰਜ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਦੂਜੇ ਵਿਚ ਵਿਗਿਆਨਕ ਸਮਾਜਵਾਦ ਦੇ ਪਿਤਾਮਾ ਕਾਰਲ ਮਾਰਕਸ ਦੇ ਜੀਵਨ ਨੂੰ ਵਿਸ਼ਾ ਬਣਾਇਆ ਗਿਆ ਹੈ। ਸਾਲ 1957 ਵਿਚ ਨਵਯੁੱਗ ਪ੍ਰੈੱਸ, ਦਿੱਲੀ, ਤੋਂ ਪ੍ਰਕਾਸ਼ਿਤ 'ਮਾਲਵੇਂਦ੍ਰ' ਨਾਮਧਾਰੀ ਸੰਪਰਦਾ ਦੇ ਸੰਸਥਾਪਕ "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜ਼ਿੰਦਗੀ ਤੇ ਆਧਾਰਿਤ ਹੈ।" ਉਨ੍ਹੀਂਵੀਂ ਸਦੀ ਦੇ ਪੂਰਬਾਰਧ ਦੌਰਾਨ "ਸੌ ਸਾਖੀ" ਨਾਂ ਦੀ ਪੋਥੀ ਚਰਚਾ ਵਿਚ ਸੀ। ਇਸ ਵਿਚਲੀਆਂ ਸਾਖੀਆਂ ਨੂੰ ਭਵਿੱਖ-ਵਾਕ ਮੰਨਿਆ ਗਿਆ। ਇਸ ਵਿਚ ਨਾਮਧਾਰੀ ਸੰਪਰਦਾ ਅਤੇ ਇਸ ਦੇ ਸੰਸਥਾਪਕ ਬਾਰੇ ਵੀ ਇਸ਼ਾਰੇ ਕੀਤੇ ਗਏ ਸਨ। ਅਜਿਹੀ ਇਕ ਸਾਖੀ ਦੀਆਂ ਪੰਕਤੀਆਂ ਹਨ, "ਤਿਸ ਮਹਿੰ ਰਾਮ ਸਿੰਘ ਮਮਸਾਰ, ਦੇਸ ਮਾਲਵੇ ਮਹਿੰ ਅਵਤਾਰ", ਪ੍ਰਤੀਤ ਹੁੰਦਾ ਹੈ ਕਿ ਕਵੀ ਨੇ ਇਹਨਾਂ ਪੰਕਤੀਆਂ ਨੂੰ ਆਧਾਰ ਬਣਾ ਕੇ ਆਪਣੀ ਰਚਨਾ ਨੂੰ "ਮਾਲਵੇਂਦ੍ਰ" ਨਾਉਂ ਦਿੱਤਾ।


ਸੰਪਾਦਕ
ਸੁਵਰਨ ਸਿੰਘ ਵਿਰਕ





ਸਮੀਖਿਅਕ
ਗੁਰਦੇਵ ਸਿੰਘ ਸਿੱਧੂ

ਇੰਦਰ ਸਿੰਘ ਚਕ੍ਰਵਰਤੀ ਦਾ ਦਾਦਕਾ ਅਤੇ ਨਾਨਕਾ ਦੋਵੇਂ ਪਰਿਵਾਰ ਟਕਸਾਲੀ ਕੂਕੇ ਸਨ, ਜਿਸ ਕਾਰਨ ਇਸ ਸੰਪਰਦਾ ਨਾਲ ਸਾਂਝ ਉਹਨਾਂ ਨੂੰ ਗੁੜ੍ਹਤੀ ਵਿਚ ਹੀ ਮਿਲੀ। ਪਿੱਛੋਂ "ਜੁਆਨੀ ਦੀਆਂ ਦਹਿਲੀਜਾਂ ਤੇ ਪੈਰ ਧਰਨ ਸਮੇਂ ਹੀ ਸੰਤ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਖੇ ਸ੍ਰੀ ਭੈਣੀ ਸਾਹਿਬ ਆ ਗਏ" ਅਤੇ ਵਿਭਿੰਨ ਸੰਪਰਦਾਇਕ ਜ਼ਿੰਮੇਵਾਰੀਆਂ ਨਿਭਾਉਂਦੇ ਰਹੇ। ਇਉਂ ਸਰੀਰਿਕ ਅਤੇ ਆਤਮਕ ਰੂਪ ਵਿਚ ਆਪਣੇ ਇਸ਼ਟ ਦੇਵ ਦੇ ਨਜ਼ਦੀਕ ਰਹਿਣ ਕਾਰਨ "ਚਕ੍ਰਵਰਤੀ ਜੀ ਦੀ ਰੂਹ ਵਿਚ", ਡਾਕਟਰ ਗੋਪਾਲ ਸਿੰਘ ਦੇ ਸ਼ਬਦਾਂ ਵਿਚ "ਇਹ (ਨਾਮਧਾਰੀ) ਇਤਿਹਾਸ ਹਲੂਲ ਹੋਇਆ ਹੋਇਆ" ਸੀ। ਬੇਸ਼ੱਕ ਮਹਾਂਕਾਵਿ ਇਕ ਵਿਅਕਤੀ – ਨਾਮਧਾਰੀ ਸਤਿਗੁਰੂ ਰਾਮ ਸਿੰਘ – ਦੀ ਜੀਵਨ-ਕਥਾ ਉੱਤੇ ਆਧਾਰਿਤ ਹੈ ਪਰ ਨਾਇਕ ਦੇ 'ਧਰਿ, ਵੀਰ,ਮਹਾਨ ਆਦਰਸ਼-ਵਿਅਕਤੀ' ਹੋਣ ਕਾਰਨ ਸੁਭਾਵਿਕ ਹੀ ਸਮੁੱਚੀ ਕੂਕਾ ਲਹਿਰ ਦੀ ਕਾਰਗੁਜ਼ਾਰੀ ਪੁਸਤਕ ਦੇ ਕਲੇਵਰ ਵਿਚ ਆ ਗਈ ਹੈ। ਡਾਕਟਰ ਮੋਹਣ ਸਿੰਘ ਦੀਵਾਨਾ ਦਾ ਇਹ ਕਥਨ ਸਹੀ ਹੈ ਕਿ ਇਸ ਰਚਨਾ ਵਿਚ "ਪੁੰਨ-ਪਾਪ, ਧਰਮ-ਗਿਆਨ, ਪਰੇਮ-ਭਗਤੀ, ਰਾਜ-ਨੀਤੀ, ਜਗ-ਜੋਗ, ਸੰਸਾ-ਨਵਿਰਤੀ, ਸਭ ਵੰਨਗੀਆਂ ਦੇ ਨਕਸ਼ੇ ਹਨ। ਸਮੁੱਚੇ ਤੌਰ ਉੱਤੇ ਇਹ ਉਸ ਲਹਿਰ ਦੀ ਲਹਿਰਾਉਂਦੀ ਸ਼ਬਦ ਮੂਰਤੀ ਹੈ।"

ਕਵੀ ਨੇ ਆਪਣੀ ਰਚਨਾ ਨੂੰ 33 ਵਰਗਾਂ ਵਿਚ ਵੰਡਿਆ ਹੈ। ਕਵੀ ਆਪਣੇ ਇਸ਼ਟ ਦੀ ਅਰਾਧਨਾ ਨਾਲ ਰਚਨਾ ਸ਼ੁਰੂ ਕਰਨ ਪਿੱਛੋਂ ਪੰਜਾਬ ਅਤੇ ਇਸ ਦੇ ਵਾਸੀਆਂ ਦੀ ਵਿਲੱਖਣਤਾ ਬਿਆਨਦਾ ਹੈ। ਸੰਖੇਪ ਵਿਚ ਇਸ ਭੂਮੀ ਵਿਚ ਆਰੀਆ ਲੋਕਾਂ ਦੇ ਆਗਮਨ ਤੋਂ ਲੈ ਕੇ ਖਾਲਸਾ ਪੰਥ ਦੀ ਸਾਜਨਾ ਅਤੇ ਅੰਗਰੇਜ਼ੀ ਰਾਜ ਦੀ ਸਥਾਪਨਾ ਕਾਰਨ ਪੰਜਾਬ ਵਿਚ ਉਪਜੀ ਬੇਚੈਨੀ ਦਾ ਉਲੇਖ ਕੀਤਾ ਹੈ। ਇਉਂ ਹੀ ਅੰਤਲੇ ਸਰਗ ਵਿਚ ਸਤਿਗੁਰੂ ਰਾਮ ਸਿੰਘ ਦੇ ਅੰਤਲੇ ਸਮੇਂ ਬਾਰੇ ਅੰਗਰੇਜ਼ ਸਰਕਾਰ ਦੀ ਸਾਜ਼ਿਸ਼ੀ ਨੀਤੀ ਦਾ ਬਿਆਨ

ਕਰਨ ਪਿੱਛੋਂ "ਮਾਲਵੇਂਦ੍ਰ" ਦੀ ਰਚਨਾ-ਪਰਕ੍ਰਿਆ ਬਾਰੇ ਜਾਣਕਾਰੀ ਦਿੱਤੀ ਹੈ। ਕਵੀ ਦੱਸਦਾ ਹੈ ਕਿ "ਖਰਚ ਹੋਏ ਨੇ ਇਸ ਤੇ, ਮੇਰੇ ਪੈਂਤੀ ਸਾਲ" ਅਤੇ ਇਸ ਅਰਸੇ ਦੌਰਾਨ ਉਸ ਨੇ ਆਪਣੇ ਵੱਡੇ ਵਡੇਰਿਆਂ ਤੋਂ ਜਾਣਕਾਰੀ ਲਈ ਅਤੇ ਨਾਲ ਹੀ "ਕੀਤੇ ਦਰਸ਼ਨ ਲੱਭ ਲੱਭ, ਬਿਰਧਾਂ ਦੇ ਲਏ ਬਿਆਨ।" ਇਹਨਾਂ ਬਿਰਧਾਂ ਵਿਚ ਡਿਪਟੀ ਕਮਿਸ਼ਨਰ ਲੁਧਿਆਣਾ ਵੱਲੋਂ ਸਤਿਗੁਰੂ ਰਾਮ ਸਿੰਘ ਨੂੰ ਸੱਦੇ ਜਾਣ ਉੱਤੇ ਉਹਨਾਂ ਨੂੰ ਗੱਡੇ ਉੱਤੇ ਬਿਠਾ ਕੇ ਲੁਧਿਆਣੇ ਲੈ ਕੇ ਜਾਣ ਵਾਲਾ ਮਹੰਤ ਗੁਰਦਿੱਤ ਸਿੰਘ, ਰੰਗੂਨ ਵਿਚ ਬੰਦੀ ਜੀਵਨ ਭੋਗ ਰਹੇ ਸਤਿਗੁਰੂ ਰਾਮ ਸਿੰਘ ਨੂੰ ਉੱਥੇ ਜਾ ਕੇ ਮਿਲਣ ਵਾਲਾ ਬਾਬਾ ਭਗਵਾਨ ਸਿੰਘ ਆਦਿ ਨਾਮਧਾਰੀ ਬਜ਼ੁਰਗ ਸ਼ਾਮਲ ਸਨ। 'ਮਾਲਵੇਂਦ੍ਰ' ਦੀ ਰਚਨਾ ਲਈ ਚਕ੍ਰਵਰਤੀ ਜੀ ਨੇ ਬਿਰਧਾਂ ਦੇ ਬਿਆਨਾਂ ਤੋਂ ਬਿਨਾਂ ਗਿਆਨੀ ਗਿਆਨ ਸਿੰਘ, ਬਾਬਾ ਸੁਮੇਰ ਸਿੰਘ, ਸੰਤ ਕਾਲਾ ਸਿੰਘ ਆਦਿ ਦੀਆਂ ਲਿਖਤਾਂ ਵਿਚੋਂ ਪ੍ਰਾਪਤ ਜਾਣਕਾਰੀ ਦੀ ਵਰਤੋਂ ਕੀਤੀ ਅਤੇ ਇਹਨਾਂ ਦੇ ਹਵਾਲੇ ਨਾਲ ਆਪਣੇ ਕਥਨ ਦੀ ਪੁਸ਼ਟੀ ਕੀਤੀ। ਅਜਿਹਾ ਕਰਦਿਆਂ ਉਸ ਨੇ ਇਸ ਬਾਰੇ ਪਦ-ਟਿੱਪਣੀ ਵਿਚ ਸੰਕੇਤ ਕਰਨ ਦੀ ਥਾਂ ਮੂਲ ਲਿਖਤ ਵਿਚ ਹੀ ਵੇਰਵਾ, ਉਹ ਵੀ ਕਾਵਿ ਰੂਪ ਵਿਚ, ਦਿੱਤਾ ਹੈ। ਉਦਾਹਰਨ ਵਜੋਂ ਇਕ ਥਾਂ ਗਿਆਨੀ ਗਿਆਨ ਸਿੰਘ ਲਿਖਤ "ਪੰਥ ਪ੍ਰਕਾਸ਼' ਵਿਚੋਂ ਪੰਕਤੀਆਂ ਉਧਰਿਤ ਕਰਨ ਤੋਂ ਪਹਿਲਾਂ ਇਉਂ ਲਿਖਿਆ ਹੈ:



Sri Satguru Jagjit Singh Ji eLibrary NamdhariElibrary@gmail.com

ਸ੍ਰੀ ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼ ਉਚਾਰ।
ਇਸ ਨੂੰ ਲਿਖਿਆ ਉਨ੍ਹਾਂ ਇਉਂ, ਚੰਗੀ ਤਰ੍ਹਾਂ ਸੁਧਾਰ।

ਜੀਤ ਸਿੰਘ 'ਸੀਤਲ' ਅਨੁਸਾਰ ਮਾਲਵੇਂਦ੍ਰ ਵਿਚ ਇਸ ਤੋਂ ਬਿਨਾਂ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤੁਕਾਂ ਹੀਰਿਆਂ ਵਤ ਜੜੀਆਂ ਸਾਫ ਦਿਸਦੀਆਂ ਹਨ।"

ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀ ਸੰਤ ਖਾਲਸੇ ਦੀ ਸਾਜਨਾ 12 ਅਪ੍ਰੈਲ 1857 ਨੂੰ ਕੀਤੀ। ਕਵੀ ਨੇ ਉਹਨਾਂ ਦੇ ਇਸ ਤੋਂ ਪਹਿਲੇ ਜੀਵਨ ਨੂੰ ਬਸੰਤ ਆਗਮਨ ਤੇ ਗੁਰੂ ਅਵਤਾਰ, ਸਿੱਖ ਸੈਨਾ ਦੇ ਸੈਨਿਕ 1837 ਈ:, ਭੈਣੀ ਸਾਹਿਬ, ਫੀਰੋਜ਼ਪੁਰ ਵਿਚ, ਮੁੜ ਸ੍ਰੀ ਭੈਣੀ ਸਾਹਿਬ ਅਤੇ ਹਜਰੋਂ ਦਾ ਦੌਰਾ ਨਾਮੀ ਛੇ ਸਰਗਾਂ ਵਿਚ ਲਿਖਿਆ ਹੈ। ਇਉਂ ਹੀ ਅੰਤਲੇ ਪੰਜ ਸਰਗ – ਦੇਸ਼ ਨਿਕਾਲਾ, ਪਰਾਗਰਾਜ ਦੇ ਕਿਲ੍ਹੇ ਵਿਚ, ਰੰਗੂਨ ਜੇਹਲ ਵਿਚ, ਬਾਬਾ ਦਰਬਾਰਾ ਸਿੰਘ ਰੰਗੂਨ ਵਿਚ ਅਤੇ ਮਰਗੋਈ ਵਿਚ – ਉਹਨਾਂ ਦੇ ਅੰਤਲੇ ਜੀਵਨ ਨਾਲ ਸੰਬੰਧਿਤ ਹਨ। ਵਿਚਕਾਰਲੇ ਸਰਗਾਂ ਵਿਚ ਬਾਬਾ ਰਾਮ ਸਿੰਘ ਦੇ ਜੀਵਨ ਸਮਾਚਾਰ ਦਰਜ ਕਰਦਿਆਂ ਮੁੱਖ ਮੁੱਖ ਘਟਨਾਵਾਂ ਜਿਵੇਂ ਮਾਲਵੇ ਦਾ ਦੌਰਾ ਅਤੇ ਮਾਈਆਂ ਨੂੰ ਅੰਮ੍ਰਿਤ, ਮੜ੍ਹੀਆਂ ਤੇ ਗੋਰਾਂ ਢਾਹੁਣੀਆਂ, ਅਨੰਦ ਦੀ ਮਰਯਾਦਾ – ਗੁਰੂ ਮਤ ਦਾ ਆਰੰਭ, ਰਾਜਨੀਤਕ ਸਰਗਰਮੀਆਂ, ਡਾਕ ਦਾ ਮਹਿਕਮਾ, ਅੰਮ੍ਰਿਤਸਰ ਦੀ ਦੀਵਾਲੀ, ਅੰਮ੍ਰਿਤਸਰ ਬੁੱਚੜ ਬੱਧ, ਰਾਇਕੋਟ ਦਾ ਸਾਕਾ, ਮਲੇਰਕੋਟਲੇ ਦਾ ਸਾਕਾ ਆਦਿ ਨੂੰ ਸੁਤੰਤਰ ਸਰਗਾਂ ਵਿਚ ਬਿਆਨ ਕੀਤਾ ਗਿਆ ਹੈ। ਡਾ. ਮੋਹਨ ਸਿੰਘ ਦੀਵਾਨਾ ਨੇ ਠੀਕ ਹੀ ਕਿਹਾ ਹੈ ਕਿ "ਸਮੁੱਚੇ ਤੌਰ ਉੱਤੇ ਇਹ (ਮਾਲਵੇਂਦ੍ਰ) ਓਸ ਲਹਿਰ ਦੀ ਲਹਿਰਾਉਂਦੀ ਸ਼ਬਦ ਮੂਰਤੀ ਹੈ।"

ਵਿਸ਼ੇ ਦੀ ਵਿਸ਼ਾਲਤਾ ਦੇ ਨਾਲ ਨਾਲ 'ਮਾਲਵੇਂਦ੍ਰ' ਕਾਵਿ-ਗੁਣਾਂ ਨਾਲ ਵੀ ਓਤ ਪੋਤ ਹੈ। ਬੇਸ਼ੱਕ ਪਰੰਪਰਾ ਮਹਾਂ-ਕਾਵਿ ਨੂੰ ਇਕ ਹੀ ਛੰਦ ਵਿਚ ਲਿਖੇ ਜਾਣ ਦੀ ਬਣ ਚੁੱਕੀ ਸੀ ਪਰ ਚਕ੍ਰਵਰਤੀ ਜੀ ਨੇ ਇਸ ਨੂੰ ਉਲੰਘਦਿਆਂ "ਮਾਲਵੇਂਦ੍ਰ' ਵਿਚ ਕਈ ਛੰਦਾਂ ਦੀ ਵਰਤੋਂ ਕੀਤੀ ਹੈ, ਜਿਨ੍ਹਾਂ ਵਿਚ ਸਿਰਖੰਡੀ, ਕਬਿੱਤ, ਕੋਰੜਾ, ਦਵਈਆ ਅਤੇ ਦੋਹਿਰਾ ਪ੍ਰਮੁੱਖ ਹਨ, ਕੁੱਝ ਬੰਦ ਮਿਰਜ਼ੇ ਦੀ ਸੱਦ ਦੇ ਤੋਲ ਵਿਚ ਵੀ ਲਿਖੇ ਗਏ ਹਨ ਜਿਸ ਨਾਲ ਰਸਿਕਤਾ ਪੈਦਾ ਹੋਈ ਹੈ। ਕਰਤਾਰ ਸਿੰਘ ਬਲੱਗਣ ਦੇ ਸ਼ਬਦਾਂ ਵਿਚ " ਮਾਲਵੇਂਦ੍ਰ ਵਿਚਲੀ

ਛੰਦਾ ਬੰਦੀ ਇਹ ਦਸਦੀ ਏ ਕਿ ਚਕ੍ਰਵਰਤੀ ਜੀ ਦੀ ਕਾਵਿਕ-ਸੂਝ ਬੂਝ ਕਿੰਨੀ ਮਾਂਜੀ, ਧੋਤੀ ਤੇ ਨਿੱਤਰੀ ਹੋਈ ਏ।"

ਵਿਦਵਾਨਾਂ ਦੀਆਂ ਉਪਰੋਕਤ ਟਿੱਪਣੀਆਂ ਦੇ ਸਨਮੁੱਖ ਇਸ ਦੇ ਕਾਵਿ-ਗੁਣਾਂ ਬਾਰੇ ਹੋਰ ਚਰਚਾ ਕਰਨ ਦੀ ਲੋੜ ਨਹੀਂ ਰਹਿੰਦੀ ਫਿਰ ਵੀ ਪਾਠਕਾਂ ਦੀ ਜਗਿਆਸਾ ਪੂਰਤੀ ਵਾਸਤੇ ਦੋ ਉਦਾਹਰਨਾਂ ਪੇਸ਼ ਕਰਨੀਆਂ ਉਚਿੱਤ ਹਨ। ਪਹਿਲੀ ਗੱਲ ਇਹ ਕਿ ਕਵੀ ਕਿਸੇ ਦ੍ਰਿਸ਼ ਦਾ ਵਰਣਨ ਕਰਦਿਆਂ ਸ਼ਬਦਾਂ ਰਾਹੀਂ ਉਸ ਦ੍ਰਿਸ਼ ਨੂੰ ਮੂਰਤੀਮਾਨ ਕਰਨ ਦੇ ਪੂਰਨ ਸਮਰੱਥ ਹੈ। ਦ੍ਰਿਸ਼ ਦੇ ਪਿਛੋਕੜ ਵਿਚ ਭਾਵੇਂ ਕੁਦਰਤ ਹੋਵੇ ਜਾਂ ਕਿਸੇ ਵਿਅਕਤੀ, ਪਸ਼ੂ, ਪੰਛੀ ਦੀਆਂ ਆਦਾਵਾਂ ਹੋਣ। ਸਯਦ ਵਾਰਸ ਸ਼ਾਹ ਵੱਲੋਂ ਆਪਣੀ ਰਚਨਾ 'ਹੀਰ' ਵਿਚ ਸਵੇਰ ਸਮੇਂ ਦਾ ਕੀਤਾ ਚਿਤ੍ਰਨ ਪੰਜਾਬੀ ਪਾਠਕਾਂ ਦੀ ਸਿਮਰਤੀ ਦਾ ਹਿੱਸਾ ਬਣ ਚੁਕਿਆ ਹੈ। ਚਕ੍ਰਵਰਤੀ ਜੀ ਵੱਲੋਂ ਉਲੀਕਿਆ ਅੰਮ੍ਰਿਤ ਵੇਲੇ ਦਾ ਸ਼ਬਦ-ਚਿਤਰ ਕਿਸੇ ਪੱਖੋਂ ਉਸ ਤੋਂ ਘੱਟ ਨਹੀਂ। ਇਸ ਬਾਰੇ ਪੜ੍ਹੋ ਹੇਠ ਲਿਖੀਆਂ ਪੰਕਤੀਆਂ:

ਚੜ੍ਹੀ ਉਸ਼ੇਰ ਸੁਹਾਵਣੀ, ਆਈ ਨਵ ਪ੍ਰਭਾਤ
ਸੂਰਜ ਰਿਸ਼ਮਾਂ ਛੱਡੀਆਂ, ਕਿਰਣਾਂ ਆਖੀ ਝਾਤ
ਚੱਕੀਆਂ ਝੋਤੀਆਂ ਸੁਆਣੀਆਂ, ਲਈ ਮਧਾਣੀ ਪਾਇ
ਨ੍ਹਾਉਣ ਲਈ ਵਿਚ ਖੂਹ ਦੇ, ਡੋਲ ਦੇਇ ਪਲਮਾਇ
ਗੱਭਰੂ ਤੜਕੇ ਜਾਗ ਕੇ, ਹੋਏ ਉਠ ਤਿਆਰ
ਜੋਤੇ ਲਾਉਣੇ ਹਲਾਂ ਦੇ, ਲਏ ਨੇ ਬੈਲ ਸ਼ਿੰਗਾਰ

ਫੂਲ-ਬੰਸਜ਼ ਰਾਮ ਸਿੰਘ ਅਤੇ ਤ੍ਰਿਲੋਕ ਸਿੰਘ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲੜ ਲੱਗ ਗਏ। ਗੁਰੂ ਜੀ ਨੇ ਉਹਨਾਂ ਨੂੰ ਲਿਖੇ ਹੁਕਮਨਾਮੇ ਵਿਚ ਉਹਨਾਂ ਨਾਲ ਨੇੜਤਾ ਪ੍ਰਗਟਾਉਂਦਿਆਂ "ਤੇਰਾ ਘਰੁ ਮੇਰਾ ਅਸੈ" ਦਾ ਵਰਦਾਨ ਦਿੱਤਾ। ਫੁਲਕੀਆਂ ਰਿਆਸਤਾਂ ਦੇ ਰਾਜੇ/ਮਹਾਰਾਜੇ ਸਿੱਖਾਂ ਦੀ ਹਮਦਰਦੀ ਜਿੱਤਣ ਲਈ ਗੁਰੂ ਜੀ ਦੀ ਇਸ ਬਖਸ਼ੀਸ਼ ਨੂੰ ਉਭਾਰਦੇ ਸਨ। ਇਹਨਾਂ ਰਿਆਸਤਾਂ ਵਿਚੋਂ ਪਟਿਆਲਾ ਰਿਆਸਤ ਨੇ ਕੂਕਾ ਲਹਿਰ ਦੇ ਉਭਾਰ ਨੂੰ ਦਬਾਉਣ ਵਿਚ ਅੰਗਰੇਜ਼ ਹਾਕਮਾਂ ਦਾ ਸਾਥ ਦਿੱਤਾ। ਇਸ ਪ੍ਰਸੰਗ ਵਿਚ ਕਵੀ ਦਸਮੇਸ਼ ਗੁਰੂ ਨੂੰ ਸੱਦਾ ਦਿੰਦਾ ਹੈ:

ਤੁਸਾਂ ਕਿਹਾ ਪਟਲੇਸ਼ ਨੂੰ, ਤੇਰਾ ਮੇਰਾ ਘਰ
ਪਤਾ ਤੇ ਲਓ ਓਹ ਘਰ ਅਜ, ਕੀ ਰਿਹਾ ਹੈ ਕਰ?
ਅਤੇ ਫਿਰ ਆਪ ਹੀ ਉੱਤਰ ਦਿੰਦਾ ਹੈ:
ਭਾਈਆਂ ਤੋਂ ਮੂੰਹ ਮੋੜ ਕੇ, ਮੰਨੀ ਗੈਰਾਂ ਈਨ
ਤੁਹਾਡਾ ਘਰ ਮਲੇਛ ਦੇ, ਹੋਇਆ ਅਜ ਅਧੀਨ
ਅੱਗੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਹੈ:
ਆਪਣੇ ਘਰ ਦੀ ਕੀ ਤੁਸੀਂ, ਨਹੀਂ ਲਵੋਗੇ ਸਾਰ
ਵੇਖੋ ਨਾ ਜ਼ਰਾ ਆਣ ਕੇ, ਵਗੀ ਜੋ ਰੱਬ ਦੀ ਮਾਰ

ਇਹ ਸੂਖਮ ਉਲਾਂਭਾ ਪਾਠਕ ਦੇ ਮਨ ਵਿਚ ਗੰਭੀਰ ਪ੍ਰਸ਼ਨ ਖੜ੍ਹੇ ਕਰਦਾ ਹੈ। 'ਮਾਲਵੇਂਦ੍ਰ' ਦੇ ਅਜਿਹੇ ਸਾਹਿਤਕ ਗੁਣਾਂ ਕਾਰਨ ਚਕ੍ਰਵਰਤੀ ਜੀ ਦੇ ਸਮਕਾਲੀ ਪੰਜਾਬੀ ਵਿਦਵਾਨਾਂ ਨੇ ਇਸ ਰਚਨਾ ਦੀ ਮੁਕਤ-ਕੰਠ ਸ਼ਲਾਘਾ ਕੀਤੀ। ਕਰਤਾਰ ਸਿੰਘ ਬਲੱਗਣ ਨੇ ਕਵੀ ਵੱਲੋਂ ਇਤਿਹਾਸ ਨੂੰ ਕਾਵਿ-ਰੂਪ ਵਿਚ ਬਿਆਨ ਕਰਨ ਵਿਚ ਸਫਲਤਾ ਪ੍ਰਾਪਤ ਕਰਨ ਦੀ ਪੁਸ਼ਟੀ ਕਰਦਿਆਂ ਲਿਖਿਆ ਹੈ, "ਚਕ੍ਰਵਰਤੀ ਨੇ ਜਿਥੇ ਇਸ ਇਤਿਹਾਸ ਨੂੰ ਕਾਵਿਕ ਰੰਗ ਦੇ ਕੇ ਸੁੰਦਰ ਬਣਾ ਦਿੱਤਾ ਏ, ਉਥੇ ਆਪਣੀ ਸਾਹਿਤਕ ਰੁਚੀ ਦੇ ਤੁਫੈਲ ਪਾਠਕ ਦੇ ਦਿਮਾਗ ਤੇ ਭਾਰ ਨਹੀਂ ਪੈਣ ਦਿੱਤਾ।"

ਸੰਤ ਨਿਧਾਨ ਸਿੰਘ ਆਲਮ ਦੇ ਸ਼ਬਦਾਂ ਵਿਚ "ਪੰਜਾਬੀ ਸਾਹਿਤਕ ਦੁਨੀਆ ਵਿਚ ਇਹ (ਮਾਲਵੇਂਦ੍ਰ) ਬੇ-ਮਿਸਾਲ ਚੀਜ਼ ਹੈ।"

ਪ੍ਰੋ. ਜੀਤ ਸਿੰਘ ਸੀਤਲ ਦਾ ਮੰਨਣਾ ਹੈ ਕਿ "ਪੰਜਾਬੀ ਸਾਹਿਤ ਦੇ ਇਤਿਹਾਸ ਵਿਚ 'ਮਾਲਵੇਂਦ੍ਰ' ਇਕ ਨਿਰੋਲ ਤੇ ਨਿੱਗਰ ਵਾਧਾ ਕਰਦਾ ਹੈ।"

ਨਾਮਧਾਰੀ ਵਿਦਵਾਨ ਸੰਤ ਨਿਧਾਨ ਸਿੰਘ 'ਆਲਮ' ਨੇ ਇੰਦਰ ਸਿੰਘ ਚਕ੍ਰਵਰਤੀ ਦੀ ਸਰਾਹਨਾ ਕਰਦਿਆਂ ਲਿਖਿਆ ਹੈ, "ਆਪ ਦੀ ਇਤਿਹਾਸਕ ਜਾਣਕਾਰੀ, ਵਿਦਵਤਾ ਅਤੇ ਲਿਖਣ ਸ਼ੈਲੀ ਦੀ ਨਾ ਕੇਵਲ ਨਾਮਧਾਰੀ ਹੀ ਸਰਾਹਨਾ ਕਰਦੇ ਹਨ ਸਗੋਂ ਗੈਰ-ਨਾਮਧਾਰੀ ਵੀ ਉਸ ਦੇ ਕਾਇਲ ਹਨ।"

ਉੱਚ-ਪੱਧਰ ਦੀ ਸਾਹਿਤ ਰਚਨਾ ਹੋਣ ਦੇ ਬਾਵਜੂਦ ਇਸ ਨੂੰ ਸੰਪਰਦਾਈ ਪ੍ਰਵਾਨਵੀ ਨਹੀਂ ਸੀ ਮਿਲੀ। ਨਾਮਧਾਰੀ ਇਤਿਹਾਸ ਦੇ ਖੋਜੀ ਵਿਦਵਾਨ ਅਤੇ ਵਿਸ਼ੇਸ਼ੱਗ ਸ. ਸੁਵਰਨ ਸਿੰਘ ਵਿਰਕ ਨੇ ਇਸ ਦਾ ਕਾਰਨ ਦੱਸਦਿਆਂ ਲਿਖਿਆ ਹੈ, "ਕੁੱਝ ਇਤਿਹਾਸਕ ਤੱਥਾਂ ਦੀਆਂ ਉਕਾਈਆਂ ਅਤੇ ਕਿਤਾਬ ਦੇ ਨਾਮ "ਮਾਲਵੇਂਦ੍ਰ" ਕਾਰਨ ਇਸ ਦੇ ਛਪਣ ਤੇ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੀ ਪ੍ਰਵਾਨਗੀ ਦੀ ਮੋਹਰ ਨਾ ਲਾਈ।" ਗ੍ਰੰਥ ਦੇ ਨਾਉਂ ਬਾਰੇ ਦੋ ਇਤਰਾਜ਼ ਸਨ। ਪਹਿਲਾ ਇਹ ਕਿ "ਮਾਲਵੇਂਦ੍ਰ ਦਾ ਅਰਥ ਹੈ ਕਿ ਮਾਲਵੇ ਦਾ ਰਾਜਾ। ਪਰ ਕੂਕਾ ਲਹਿਰ ਦੇ ਮਹਾਂ-ਨਾਇਕ, ਖੰਡਾਂ-ਬ੍ਰਹਿਮੰਡਾਂ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਕ ਹੀ ਇਲਾਕੇ ਜਾਂ ਖਿੱਤੇ ਤੱਕ ਸੀਮਿਤ ਨਹੀਂ

**(ਸਫਾ 28 ਦੀ ਬਾਕੀ)**



Sri Satguru Jagjit Singh Ji eLibrary NamdhariElibrary@gmail.com

– ਨਰਭਿੰਦਰ

# ਇਜ਼ਰਾਈਲ ਵਲੋਂ ਫਲਸਤੀਨੀ ਲੋਕਾਂ ਦੇ ਨਰਸੰਹਾਰ ਦੀ ਘਿਣਾਉਣੀ ਮੁਹਿਮ

ਗਾਜਾ ਦੇ ਉਤਰੀ ਹਿੱਸੇ ਨੂੰ ਇਜਰਾਈਲ ਵਲੋਂ ਕੀਤੀ ਗਈ ਅੰਧਾ ਧੁੰਦ ਬੰਬਾਰੀ ਨੇ ਤਹਿਸ਼-ਨਹਿਸ਼ ਕਰ ਦਿਤਾ ਹੈ। ਬਹੁਮੰਜ਼ਲੀਆਂ ਇਮਰਤਾਂ ਹੀ ਨਹੀਂ, ਚਰਚ, ਮਸਜਿਦ ਤੇ ਹਸਪਤਾਲ ਤੱਕ ਨੂੰ ਨਹੀਂ ਬਖਸ਼ਿਆ। ਢਹਿ ਢੇਰੀ ਹੋਏ ਸ਼ਹਿਰ 'ਚ ਹਜ਼ਾਰਾਂ ਲੋਕ ਲਗਭਗ 11180 ਮਾਰੇ ਜਾ ਚੁੱਕੇ ਹਨ ਜਿਸ 'ਚ 5000 ਬੱਚੇ ਵੀ ਹਨ। ਇਕ ਸਾਲ ਤੋਂ 7 ਸਾਲ ਦਰਮਿਆਨ 2500 ਔਰਤਾਂ ਹਨ। 22000 ਤੋਂ ਵੱਧ ਜਖ਼ਮੀ ਹਨ। ਇਜ਼ਰਾਈਲ ਨੇ ਹਸਪਤਾਲਾਂ ਨੂੰ ਵਿਸ਼ੇਸ਼ ਨਿਸ਼ਾਨਾਂ ਬਣਾਇਆ ਹੈ। ਇਹ ਕੌਮਾਂਤਰੀ ਮਨੁੱਖੀ ਅਹਿਦਨਾਮਿਆਂ ਦੀ ਸਿਧੀ ਤੇ ਚਿੱਟੀ ਉਲੰਘਣਾ ਹੈ। ਹੁਣ ਤੱਕ 222000 ਘਰ ਨੁਕਸਾਨੇ ਗਏ ਹਨ ਤੇ 40000 ਬਿਲਕੁੱਲ ਤਬਾਹ ਹੋ ਗਏ ਹਨ। ਇਹ ਨਰਸੰਹਾਰ ਪਿਛਲੇ 7 ਅਕਤੂਬਰ ਪਿਛੋਂ ਸ਼ੁਰੂ ਹੋਇਆ ਹੈ ਜਦੋਂ ਫਲਸਤੀਨੀਆਂ ਦੀ ਇਕ ਖਾੜਕੂ ਜਥੇ ਬੰਦੀ ਹਮਾਸ ਨੇ ਇਜਰਾਈਲ ਵਲੋਂ ਗਾਜਾ ਪੱਟੀ ਦੀ ਕੀਤੀ ਘੇਰਾ ਬੰਦੀ ਨੂੰ ਨਿਸ਼ਨਾ ਬਣਾਇਆ। ਜ਼ਮੀਨ, ਅਸਮਾਨੋਂ ਤੇ ਸਮੁੰਦਰੀ ਰਾਹਵਾਂ ਰਾਹੀਂ ਕੀਤਾ ਗਿਆ ਹਮਾਸ ਦਾ ਹਮਲਾ ਅਚਾਨਕ ਸੀ। ਸਾਲਾਂ ਬਧੀ ਫਿਲਸਤੀਨੀਆ ਦੀ ਕੀਤੀ ਗਈ ਨਾਕੇ ਬੰਦੀ ਨਸਲਕੁਸ਼ੀ ਦੇ ਸਿਟੇ ਵਜੋਂ ਇਕ ਰੋਸ ਵਜੋਂ ਸੀ।ਪਰ ਇਜ਼ਰਾਈਲ ਬੋਖਲਾ ਗਿਆ ਬੈਂਜਾਮਿਨ ਨੇਤਨਯਾਹੂ ਦੀ ਹਕੂਮਤ ਨੇ ਗਾਜਾ ਪੱਟੀ 'ਚ ਰਹਿੰਦੀ ਫਿਲਸਤੀਨੀ ਅਬਾਦੀ ਵਿਰੁਧ ਯੁੱਧ ਦਾ ਐਲਾਨ ਕਰ ਦਿਤਾ ਤੇ ਇਹ ਭਿਆਨਕ ਬੰਬਾਰੀ ਜਾਰੀ ਹੈ। ਮਿਸ਼ਾਈਲਾਂ ਨਾਲ ਕੀਤੇ ਜਾ ਰਹੇ ਹਮਲਿਆਂ ਨੇ ਕੁੱਝ ਨਹੀਂ ਵੇਖਿਆ। ਬੈਜਾਮਿਨ ਕਹਿ ਰਿਹਾ ਹੈ ਕਿ ਫਲਸਤੀਨ ਨੂੰ ਮਿੱਟੀ 'ਚ ਮਿਲਾ ਦੇਵੇਗਾ।



ਗਾਜਾ ਪੱਟੀ ਇਕ ਛੋਟਾ ਜੇਹਾ ਫਲਸਤੀਨੀ ਇਲਾਕਾ ਹੈ। ਇਜ਼ਰਾਈਲ ਨੇ ਇਹਦੀ ਤਿੰਨਾਂ ਪਾਸਿਆਂ ਤੋਂ ਨਾਕੇ ਬੰਦੀ ਕੀਤੀ ਹੋਈ ਹੈ। ਤੇ ਇਹ ਵੀ 2007 ਤੋਂ। ਇਸੇ ਦੌਰਾਨ ਹਮਾਸ ਨਾਂ ਦਾ ਇਸਲਾਮੀ ਸੰਗਠਨ ਇਸ ਉਤੇ ਹਕੂਮਤ ਕਰ ਰਿਹਾ ਹੈ। ਇਜ਼ਰਾਈਲ ਨੇ ਫਲਸਤੀਨੀ ਬੋਡਰ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਗਾਜ਼ਾ ਪੱਟੀ, ਪੱਛਮੀ ਕਿਨਾਰਾ ਅਤੇ ਤੀਸਰਾ ਪੂਰਬੀ ਯੇਰੂਸ਼ਨਮ ਇਕ ਦੂਸਰੇ ਨਾਲੋਂ ਕੱਟੇ ਕੱਟੇ ਹੋਏ ਹਨ। ਪੂਰਬੀ ਯੇਰੁਸਲਮ ਵਿਚ ਅਲ ਅਕਸਾ ਮਸਜਿਦ ਹੈ। ਇਸ ਤੋਂ ਵਧ ਫਲਸਤੀਨੀ ਆਬਾਦੀ ਇਜ਼ਰਾਈਲ ਦੇ ਅੰਦਰ ਹੀ ਰਹਿੰਦੀ ਹੈ। ਹਮਾਸ ਸੰਗਠਨ ਇਜ਼ਰਾਈਲ ਵਲੋਂ ਕਬਜੇ ਕੀਤੇ ਗਏ ਫਲਸਤੀਨੀ ਇਲਾਕਿਆਂ ਦੀ ਮੁਕਤੀ ਲਈ ਲੜ ਰਿਹਾ ਹੈ ਅਤੇ ਇਹ ਇਜ਼ਰਾਈਲ ਦੀ ਕਬਜ਼ਾਧਾਰੀ ਹਕੂਮਤ ਦੇ ਵਿਰੁੱਧ ਹਥਿਆਰ ਬੰਦ ਕਾਰਵਾਈਆਂ ਕਰਦਾ ਰਿਹਾ ਹੈ। ਪੱਛਮੀ ਕਿਨਾਰੇ ਵਾਲੇ ਪਾਸੇ ਅਲ ਫਤਿਹ ਨਾਂ ਦੀ ਇਕ ਜਥੇਬੰਦੀ ਹੈ ਜਿਹਦਾ ਆਗੂ ਮੁਹੰਮਦ ਅਬਾਸ ਹੈ। ਮਹੰਮਦ ਆਬਾਸ ਦੀ ਸਤਾ ਇਜਰਾਈਲ ਨਾਲ ਤਾਲਮੇਲ ਬਣਾ ਕੇ ਕੰਮ ਕਰਦੀ ਹੈ। ਪਰ ਪੱਛਮੀ ਕਿਨਾਰੇ ਵਿਚ ਵੀ ਇਜਰਾਈਲ ਆਪਣੀਆਂ ਯਹੂਦੀ ਬਸਤੀਆਂ ਲਗਾਤਾਰ ਵਸਾ ਰਿਹਾ ਹੈ ਇਥੇ ਇਜਰਾਈਲ ਫਲਸਤੀਨੀ ਲੋਕਾਂ ਦੇ ਪਿੰਡਾਂ ਕਸਬਿਆਂ ਤੇ ਆਬਾਦੀ ਨੂੰ ਉਜਾੜ ਕੇ ਉਹਨਾਂ ਦੇ ਖੇਤਾਂ ਵਿਚ ਜ਼ਬਰੀ ਕਬਜਾ ਕਰਕੇ ਅਤੇ ਜੱਤੂਨ ਦੇ ਬਾਗਾਂ ਨੂੰ ਨਸ਼ਟ ਕਰਕੇ ਯਹੂਦੀ ਲੋਕਾਂ ਦੀਆਂ ਬਸਤੀਆਂ ਨੂੰ ਵਸਾਉਣ ਵਿਚ ਲਗਾ ਹੋਇਆ ਹੈ। ਲਗਭਗ ਪਿਛਲੇ 70 ਸਾਲਾਂ ਦੇ ਇਤਿਹਾਸ ਵਿਚ ਇਜ਼ਰਾਈਲ ਨੇ ਫਲਸਤੀਨੀ ਇਲਾਕੇ ਉਤੇ ਕਬਜਾ ਕਰਨ ਦੀ ਇਹੋ ਨੀਤੀ ਅਪਣਾਈ ਹੋਈ ਹੈ। ਜਦੋਂ ਫਲਸਤੀਨੀ ਲੋਕ ਇਹਦਾ ਵਿਰੋਧ ਕਰਦੇ ਹਨ ਤਾਂ ਇਜ਼ਰਾਈਲ ਦੀਆਂ ਹਥਿਆਰਬੰਦ ਫੌਜ਼ਾਂ ਦੇ ਦਸਤਿਆਂ ਦੀ ਹਮਾਇਤ ਨਾਲ ਯਹੂਦੀ ਹਥਿਆਰਬੰਦ ਦਸਤੇ ਹਮਲਾ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਉਜਾੜਦੇ ਤੇ ਮਾਰਦੇ ਹਨ ਅਤੇ ਕਈਆਂ ਨੂੰ ਫਰਜ਼ੀ ਕੇਸਾਂ ਹੇਠ ਜੇਲ੍ਹਾਂ ਵਿਚ ਸੁੱਟ ਦਿੰਦੇ ਹਨ। ਇਜਰਾਈਲ ਦੇ ਬਣਨ ਤੋਂ ਇਹ ਸਿਲਸਲਾ ਲਗਾਤਾਰ ਚਲਦਾ ਆ ਰਿਹਾ ਹੈ। ਫਲਸਤੀਨੀਆਂ ਨੂੰ ਉਜਾੜ ਕੇ ਉਹਨਾਂ ਦੀ ਜ਼ਮੀਨ ਉਤੇ ਇਜਰਾਈਲ ਰਾਜ ਦੀ ਸਥਾਪਨਾ 1948 ਵਿਚ ਕੀਤੀ ਗਈ ਸੀ। ਉਸ ਸਮੇਂ ਲਗਭਗ 7 ਲੱਖ ਫਲਸਤੀਨੀ ਸ਼ਰਨਾਰਥੀ ਬਣਕੇ ਅਲਗ ਅਲੱਗ ਖੇਤਰਾਂ ਵਿਚ ਮਜ਼ਬੂਰਨ ਵਸੇ ਸਨ। ਇਹਨੂੰ ਫਲਸਤੀਨੀ ਲੋਕ ਨਕਬਾ (ਮਹਾਂਵਿਨਾਸ਼) ਦੇ ਤੌਰ ਤੇ ਪੁਕਾਰਦੇ ਹਨ ਜਾਂ ਨਾਮ ਦਿੰਦੇ ਹਨ। (ਜਦੋਂ ਇਸ ਸਮਸਿਆ ਬਾਰੇ ਹੋਰ ਵਿਸਥਾਰ ਦੇਵਾਂਗੇ ਤਾਂ ਨਕਬਾ ਸ਼ਬਦ ਆਵੇਗਾ) ਉਦੋਂ ਤੋਂ ਹੀ ਫਲਸਤੀਨੀ ਲੋਕ ਆਪਣੇ ਲਈ ਇਕ ਆਜ਼ਾਦ ਦੇਸ਼ ਦੀ ਹੈਸੀਅਤ ਬਣਾਉਣ ਦੀ ਲੜਾਈ ਲੜ ਰਹੇ ਹਨ। ਪਹਿਲਾਂ ਫਲਸਤੀਨੀ ਲੋਕਾਂ ਦੇ ਮੁਕਤੀ ਸੰਘਰਸ਼ ਨੂੰ ਅਰਬ ਦੇਸ਼ਾਂ ਦੀ ਹਮਾਇਤ ਹਾਸਲ ਹੈ। ਇਸੇ ਦੇ ਚਲਦਿਆਂ ਕਈ ਅਰਬ-ਇਜਰਾਈਲ ਯੁੱਧ ਹੋਏ ਹਨ। ਇਨ੍ਹਾਂ ਜੰਗਾਂ ਵਿਚ ਅਮਰੀਕੀ ਸਾਮਰਾਜ-ਵਾਦ ਇਜਰਾਈਲ ਦੀ ਪਿੱਠ ਉਤੇ ਖਲੋਤਾ ਹੁੰਦਾ ਹੈ। ਇਨ੍ਹਾਂ ਜੰਗਾਂ ਪਿਛੋਂ ਇਜਰਾਈਲ ਨੇ ਨਾ ਸਿਰਫ ਫਲਸਤੀਨੀ ਹੋਰ ਇਲਾਕਿਆਂ ਉਤੇ ਕਬਜਾ ਕੀਤਾ ਸਗੋਂ ਮਿਸਰ, ਸੀਰੀਆ ਅਤੇ ਲਿਬਾਨਨ ਦੇ ਕੁਝ ਇਲਾਕਿਆਂ ਉਤੇ ਵੀ ਕਬਜ਼ਾ ਕਰ ਲਿਆ। ਇਸ ਤੋਂ ਪਿਛੋਂ ਅਰਬ ਦੇਸ਼ਾਂ ਦੇ ਹਾਕਮ ਫਿਲਸਤੀਨੀ ਲੋਕਾਂ ਦੇ ਮੁਕਤੀ ਸੰਘਰਸ਼ ਦੀ ਸਿਧੀ ਹਮਾਇਤ ਕਰਨ ਤੋਂ ਪਿਛੇ ਹਟਦੇ ਗਏ। ਦਰਅਸਲ ਅਮਰੀਕਾ ਨੇ ਇਸ ਖੇਤਰ ਵਿਚ ਇਜ਼ਰਾਈਲ ਹਕੂਮਤ ਨੂੰ ਇਕ ਵਿਗੜੇ ਹੋਏ ਜ਼ਾਬਰ ਥਾਣੇਦਾਰ ਵਾਂਗੂੰ ਪਾਲਿਆ ਹੋਇਆ ਹੈ ਇਸ ਦੇ ਬਾਵਜੂਦ ਵੀ ਕਿ ਜ਼ਬਰ ਅਪਣੀ ਇੰਤਹਾ ਤੱਕ ਪਹੁੰਚਦਾ ਰਿਹਾ ਫਲਸਤੀਨੀ ਲੋਕ ਅਪਣੇ ਮੁਕਤੀ ਸੰਘਰਸ਼ ਤੋਂ ਪਿਛੇ ਨਹੀਂ ਹਟੇ। ਇਹਨਾਂ ਸੰਘਰਸ਼ਾਂ ਦਾ ਸਿੱਟਾ ਹੀ ਸੀ ਕਿ 1993 ਵਿਚ ਔਸਲੋ ਸਮਝੌਤਾ ਹੋਇਆ ਜਿਸ ਤਹਿਤ ਫਲਸਤੀਨੀਆਂ ਨੂੰ ਕੁੱਝ ਅਧਿਕਾਰ ਹਾਸਲ ਹੋਏ।ਪਹਿਲੀ ਵਾਰ ਇਜ਼ਰਾਈਲ ਨੇ ਫਲਸਤੀਨੀਆਂ ਨੂੰ ਇਕ ਪ੍ਰਤਿਨਿਧ ਦੇ ਰੂਪ ਵਿਚ ਸਵੀਕਾਰ ਕੀਤਾ। ਫਲਸਤੀਨੀ ਲਿਬਰਸ਼ੇਨ ਆਰਗੇਨਾਈਜੇਸ਼ਨ ਨੇ ਹਥਿਆਰਬੰਦ ਗਤੀ ਵਿਧੀਆ ਬੰਦ ਕੀਤੀਆਂ। ਦੋਹਾਂ ਵਿਚ ਇਹ ਸਹਿਮਤੀ ਬਣੀ ਕਿ ਇਕ ਫਲਸਤੀਨੀ ਰਾਜ ਦੀ ਸਥਾਪਨਾ ਹੋਵੇਗੀ ਅਤੇ ਪੰਜ ਸਾਲਾ ਦੇ ਦੌਰਾਨ ਵੈਸਟ ਬੈਂਕ ਅਤੇ ਗਾਜਾ ਪੱਟੀ ਵਿਚ ਹਕੂਮਤ ਦੀਆਂ ਜੁੰਮੇਂਵਾਰੀਆਂ ਫਲਸਤੀਨੀ ਖੁਦ ਸੰਭਾਲਨਗੇ। ਪਰ ਇਸ ਰਾਜ ਦੀ ਹੋਂਦ ਵੀ ਪੂਰੀ ਤਰ੍ਹਾਂ ਇਜਰਾਈਲ ਦੇ ਰਹਿਮੋ ਕਰਮ ਉਤੇ ਹੀ ਟਿਕੀ ਹੋਈ ਸੀ। ਇਸ ਔਸਲੋ (OSLO) ਸਮਝੌਤੇ ਨੂੰ ਹਮਾਸ ਨੇ ਕਦੇ ਵੀ ਸਵੀਕਾਰ ਨਹੀਂ ਕੀਤਾ। ਫਲਸਤੀਨੀ ਲੋਕਾਂ ਦੇ ਵੱਡੇ ਹਿਸੇ ਨੂੰ ਇਹਦੇ ਲਾਗੂ



Sri Satguru Jagjit Singh Ji eLibrary NamdhariElibrary@gmail.com

ਹੋਣ ਉਤੇ ਸ਼ੱਕ ਸੀ। ਇਹ ਸ਼ੱਕ ਸਹੀ ਸਾਬਤ ਹੋਇਆ। ਇਜਰਾਈਲ ਦੀ ਯਹੂਦੀ ਨਸਲਵਾਦੀ ਸਤਾ ਨੇ ਨਾ ਆਪਣੀਆਂ ਬਸਤੀਵਾਦੀ, ਕਬਜਾਧਾਰੀ ਤੇ ਜ਼ੁਲਮਾਨਾਂ ਜ਼ਾਬਰ ਨੀਤੀਆਂ ਨੂੰ ਤਿਆਗਿਆ ਤੇ ਨਾ ਹੀ ਫਲਸਤੀਨੀ ਲੋਕਾਂ ਵਲੋਂ ਇਹਦਾ ਵਿਰੋਧ ਰੁਕਿਆ ਇੰਤਫਾਕਾ- 1 ਅਤੇ ਇੰਤਫਾਕਾ- 2 ਲੰਮੇ ਸਮੇਂ ਤਕ ਚਲਣ ਵਾਲੇ ਇਹ ਸੰਘਰਸ਼ ਹੀ ਸਨ।

ਫਲਸਤੀਨੀ ਲੋਕਾਂ ਦੇ ਮੁਕਤੀ ਸੰਘਰਸ਼ ਨੂੰ ਇਸਲਾਮਿਕ ਕਟੱੜਪੰਥ ਦੇ ਵਲ ਮੋੜਨ ਦਾ ਕੰਮ ਹਮਾਸ ਨੇ ਕੀਤਾ। 1987 ਵਿਚ ਪਹਿਲੇ ਇੰਤਫਾਕਾਂ ਦੇ ਸਮੇਂ ਪੈਦਾ ਹੋਏ ਇਸ ਸੰਗਠਨ ਦਾ ਉਸ ਸਮੇਂ ਲੋਕ ਆਧਾਰ ਨਾਂ ਮਾਤਰ ਹੀ ਸੀ। ਪਰ ਫਲਸਤੀਨੀ ਮੁਕਤੀ ਸੰਗਠਨ ਵਲੋਂ ਸੰਘਰਸ਼ ਤੋਂ ਮੂੰਹ ਮੋੜਨ, ਫਲਸਤੀਨੀ ਅਥਾਰਟੀ ਵਿਚ ਭ੍ਰਿਸ਼ਟਾਚਾਰ ਆਦਿ ਨੇ ਹਮਾਸ ਦੇ ਲੋਕ ਆਧਾਰ ਨੂੰ ਵਧਾਉਣ ਵਿਚ ਭੂਮਿਕਾ ਨਿਭਾਈ। ਕਿਉਂਕਿ ਫਲਸਤੀਨੀ ਲੋਕਾਂ ਦੀ ਮੁਕਤੀ ਦੀਆਂ ਖਾਹਿਸ਼ਾਂ ਕਦੇ ਖਤਮ ਨਹੀਂ ਹੋਈਆਂ। ਫਲਸਤੀਨੀ ਮੁਕਤੀ ਸੰਘਰਸ਼ ਨੂੰ ਭਟਕਾਉਣ ਦੇ ਇਕ ਹਥਿਆਰ ਦੇ ਵਜੋਂ ਹਮਾਸ ਨੂੰ ਅੱਗੇ ਵਧਾਉਣ ਵਿਚ ਇਜ਼ਰਾਈਲੀ ਅਮਰੀਕੀ ਹਾਕਮ ਵੀ ਪਰਦੇ ਦੇ ਪਿਛੇ ਸਰਗਰਮ ਰਹੇ। 2007 ਵਿਚ ਇਹ ਸੰਗਠਨ ਗਾਜਾ ਪੱਟੀ ਵਿਚ ਹੁਕਮਰਾਨ ਸੀ। ਇਜ਼ਰਾਈਲੀ ਹਕੂਮਤ ਵਲੋਂ ਫਲਸਤੀਨੀ ਇਲਾਕੇ ਹੜੱਪਣ ਦੀਆਂ ਦਹਿਸ਼ਤ ਗਰਦ ਕਾਰਵਾਈਆਂ ਕੋਸ਼ਿਸ਼ਾਂ ਦੇ ਜਵਾਬ ਵਿਚ ਹਮਾਸ ਉਦੋਂ ਤੱਕ ਇਜਰਾਈਲ ਉਤੇ ਰਾਕੇਟ ਮਿਸ਼ਾਈਲਾਂ ਦਾਗ ਕੇ ਢੁਕਵੇਂ ਜੁਆਬ ਦਿੰਦਾ ਰਿਹਾ ਹੈ। ਜਿਹਦੀ ਵਰਤੋਂ ਕਰਕੇ ਇਜਰਾਈਲੀ ਹਾਕਮ ਗਜਾ ਪੱਟੀ ਉਤੇ ਹੋਰ ਵੱਡੇ ਹਮਲੇ ਕਰਦੇ ਰਹੇ ਹਨ। ਅਤੇ ਆਪਣੇ ਇਨ੍ਹਾਂ ਹਮਲਿਆਂ ਨੂੰ ਆਤਮ ਰੱਖਿਆ ਕਰਨ ਦੇ ਪਾਖੰਡ ਹੇਠ ਛੁਪਾਉਦੇ ਰਹੇ ਹਨ।

ਹਰ ਗੁਲਾਮ ਕੌਮ, ਜਾਂ ਜ਼ਬਰ ਦਾ ਸ਼ਿਕਾਰ ਕੌਮ ਜਾਂ ਲੋਕ, ਜਾਬਰ ਹਾਕਮ ਜਾਂ ਦਬਾਉਣ ਵਾਲੀ ਤਾਕਤ ਦੇ ਵਿਰੁੱਧ ਸੰਘਰਸ਼ ਕਰਨ ਦਾ ਸੁਭਾਵਿਕ ਹੱਕ ਰੱਖਦੀ ਹੈ। ਇਹ ਸਿਰਫ ਅਧਿਕਾਰ ਹੀ ਨਹੀਂ ਸਗੋਂ ਇਕ ਫਰਜ਼ ਵੀ ਹੈ। ਫਲਸਤੀਨ ਦੇ ਗਾਜਾ ਪੱਟੀ ਇਲਾਕੇ ਨੂੰ 2007 ਤੋਂ ਇਜਰਾਈਲ ਨੇ ਖੁਲ੍ਹੀ ਜ਼ੇਲ ਵਿਚ ਤਬਦੀਲ ਕੀਤਾ ਹੋਇਆ ਹੈ। ਗਾਜਾ ਪੱਟੀ 41 ਕਿਲੋਮੀਟਰ ਲੰਮਾ ਅਤੇ 10 ਕਿਲੋ ਮੀਟਰ ਚੌੜਾ ਖੇਤਰ ਹੈ। ਇਥੋਂ ਦੀ ਆਬਦੀ 23 ਲੱਖ ਹੈ। ਇਸ ਦੇ ਆਲੇ ਦੁਆਲੇ ਇਜਰਾਈਲੀ ਜ਼ਾਬਰਾਂ ਦਾ ਪਹਿਰਾ ਹੈ। ਦੁਨੀਆਂ ਦੀ ਸਭ ਤੋਂ ਸੰਘਣੀ ਆਬਾਦੀ ਵਾਲਾ ਇਹੋ ਇਲਾਕਾ ਹੈ। ਲੋਕ ਭਿਆਨਕ ਗਰੀਬੀ 'ਚ ਰਹਿੰਦੇ ਹਨ। ਲਗਭਗ 60 ਫੀ ਸਦੀ ਨੌਜਵਾਨਾਂ ਕੋਲ ਕੋਈ ਰੋਜ਼ਗਾਰ ਨਹੀਂ। ਤੇਲ ਪਾਣੀ, ਬਿਜਲੀ ਦਵਾਈਆਂ ਤੇ ਹੋਰ ਮਨੁੱਖੀ ਲੋੜਾਂ ਲਈ ਇਹਨਾਂ ਨੂੰ ਇਜ਼ਰਾਈਲ ਦੇ ਰਹਿਮ ਉਤੇ ਹੀ ਨਿਰਭਰ ਰਹਿਣਾ ਪੈਂਦਾ ਹੈ। ਇਸ ਖੇਤਰ ਨੂੰ ਕੋਈ ਰਾਹ ਨਹੀਂ। 23 ਲੱਖ ਫਲਸਤੀਨੀ ਲੋੜਾਂ ਦੇ ਚੁਫੇਰੇ ਇਜ਼ਰਾਈਲੀ ਬਘਿਆੜਾਂ ਦਾ ਪਹਿਰਾ ਹੈ।

ਹਮਾਸ ਦੇ ਇਸ ਹਮਲੇ ਪਿਛੋਂ, ਵੀ ਇਹੋ ਹੋਇਆ, ਇਜ਼ਰਾਈਲ ਨੇ ਬਿਜਲੀ, ਪਾਣੀ, ਖੁਰਾਕ ਦਵਾਈਆਂ ਆਦਿ ਦੀ ਸਪਲਾਈ ਮੁਕੰਮਲਤੌਰ ਤੇ ਬੰਦ ਕਰ ਦਿਤੀ। ਹਾਲਤ ਪਹਿਲਾਂ ਹੀ ਬਦਤਰ ਸਨ। ਹਸਪਤਾਲਾਂ ਵਿਚ ਦਵਾਈਆਂ ਨਹੀਂ ਸਨ। ਇਜ਼ਰਾਈਲੀ ਹਾਕਮ ਦੀ ਦਰਿੰਦਗੀ ਇਹ ਕਿ 23 ਲੱਖ ਲੋਕਾਂ ਨੂੰ ਨਾ ਸਿਰਫ ਬੰਬਾਂ ਮਿਸ਼ਾਈਲਾਂ ਦਾ ਨਿਸ਼ਾਨਾ ਬਣਾਇਆ ਗਿਆ ਸਗੋਂ ਜਿਉਂਦੇ ਭੁਖੇ ਤਿਹਾਏ ਮਰਨ ਦਾ ਵੀ ਐਲਾਨ ਕਰ ਦਿਤਾ। ਇਜਰਾਈਲੀ ਬੰਬਾਰੀ ਨਾਲ ਜਖਮੀਆਂ ਦੇ ਇਲਾਜ਼ ਤੱਕ ਮੁਸ਼ਕਲਾਂ ਪੈਦਾਂ ਹੋ ਗਈਆਂ। ਇਹ ਦੋ ਅਸਾਵੀਆਂ ਤਾਕਤਾਂ ਵਿਚਕਾਰ ਯੁੱਧ ਹੈ। ਇਕ ਪਾਸੇ ਦੈਂਤ ਰੂਪ ਅਮਰੀਕੀ ਸਾਮਰਾਜ ਦਾ ਪਾਲਿਆ ਪੋਸਿਆ ਤੇ ਸ਼ਹਿ ਪ੍ਰਾਪਤ ਇਜਰਾਈਲ ਜਿਹਦਾ ਜ਼ਾਬਰੀ ਚਿਹਰਾ ਦੁਨੀਆਂ ਭਰ ਵਿਚ ਬੇਪੜਦ ਹੈ। ਦੂਸਰੇ ਪਾਸੇ ਸਿਰਫ 23 ਲੱਖ ਜਹਾਲਤ ਵਿਚ ਜਿਉਂਦੇ ਲੋਕ। ਇਕ ਪਾਸੇ ਅਤਿ ਅਧੁਨਿਕ ਹਥਿਆਰਾਂ ਨਾਲ ਲੈਸ ਤੇ ਸਿਖਿਅਤ ਲੱਖਾਂ ਦੀ ਗਿਣਤੀ ਵਿਚ ਅਤਿ ਅਧੁਨਿਕ ਫੌਜ ਤੇ ਦੂਸਰੇ ਪਾਸੇ ਮੁੱਠੀ ਭਰ ਲੋਕ। ਸਮੁੱਚੇ ਪੱਛਮੀ ਏਸ਼ੀਆ ਦੇ ਇਲਾਕੇ ਵਿਚ ਅਧੁਨਿਕ ਤੇ ਤਾਕਤਵਰ ਫੌਜ ਇਜਰਾਈਲ ਦੀ ਹੀ ਮੰਨੀ ਜਾਂਦੀ ਹੈ। ਯਾਦ ਰਹੇ ਭਾਰਤੀ ਫੌਜ ਤੇ ਪੁਲੀਸ ਨੂੰ ਵੀ ਆਧੁਨਿਕ ਟਰੇਨਿੰਗ ਦੇਣ ਵਿਚ ਇਜਰਾਈਲੀ ਫੌਜੀ ਮਾਹਰ ਸਮੇਂ ਸਮੇਂ ਸਿਰ ਭਾਰਤੀ ਹੁਕਮਰਾਨ ਸੱਦਦੇ ਰਹੇ ਹਨ। ਤੇ ਉਥੇ ਵੀ ਭੇਜਦੇ ਰਹੇ ਹਨ। ਇਹ ਅਚੰਭਾ ਹੀ ਹੈ ਜਾਂ ਦੇਸ਼ ਭਗਤੀ ਦੀ ਸਿਖਰ ਕਿ ਇਕ ਅਧੁਨਿਕ ਮਾਰੂ ਹਥਿਆਰਾਂ ਨਾਲ ਲੈਸ ਦੇਸ਼ ਇਜਰਾਈਲ ਦੇ ਅੰਦਰ ਵੜ ਕੇ, ਮੋਸਦ ਵਰਗੇ ਖੁਫੀਆ ਤੰਤਰ ਨੂੰ ਪਛਾੜ ਕੇ, ਅਤੇ 'ਆਇਰਨਤੋਮ' ਵਰਗੀ ਮਿਜ਼ਾਈਲ ਵਿਰੋਧੀ ਪ੍ਰਣਾਲੀ ਦੇ ਹੁੰਦਿਆਂ ਜੇ ਹਮਾਸ਼ ਦੇ ਲੜਾਕੂ ਇਜਰਾਈਲ ਦੇ ਅੰਦਰ ਵਾਰ ਕਰ ਰਹੇ ਹਨ ਤਾਂ ਇਹ ਉਹ ਸਪਿਰਟ ਜਾਂ ਭਾਵਨਾ ਹੈ ਕਿ ਆਪਣੀ ਆਜ਼ਾਦੀ ਦੇ ਲਈ ਸਭ ਕੁੱਝ ਕੁਰਬਾਨ ਕਰਨ ਲਈ ਫਲਸਤੀਨੀ ਲੋਕ ਉਹ ਸਭ ਕੁਝ ਕਰ ਸਕਦੇ ਹਨ, ਜੋ ਗੁਲਾਮ ਕੌਮ ਨੂੰ ਮੁਕਤ ਹੋਣ ਲਈ ਕਰਨਾ ਚਾਹੀਦਾ ਹੈ। ਹਮਾਸ ਦੀ ਲੜਾਕੂ ਭਾਵਨਾ ਤੇ ਜ਼ੋਸ ਨੂੰ ਇਸੇ ਤਰ੍ਹਾਂ ਸਮਝਿਆ ਜਾ ਸਕਦਾ ਹੈ।

ਦੂਸਰੇ ਪਾਸੇ ਅਤਿ ਪਿਛਾਖੜੀ ਯਹੂਦੀ ਨਸਲਵਾਦੀ ਸੱਤਾ ਹੈ, ਜਿਹੜੀ ਫਲਸਤੀਨੀ ਲੋਕਾਂ ਨੂੰ ਦੋ ਲੱਤਾਂ ਵਾਲਾ ਜਾਨਵਰ ਹੀ ਸਮਝਦੀ ਹੈ। ਜਿਹੜੀ ਲਗਾਤਾਰ ਉਹਨਾਂ ਦੇ ਨੌਜਵਾਨਾਂ ਦਾ ਕਤਲ ਕਰਦੀ ਆ ਰਹੀ ਹੈ। ਜੇਲਾਂ ਵਿਚ ਸੁੱਟ ਕੇ ਤਸੀਹੇ ਦਿੰਦੀ ਤੇ ਅਪਾਹਜ ਅਤੇ ਵਿਕਲਾਂਗ ਕਰਨ ਤੋਂ ਗੁਰੇਜ਼ ਨਹੀਂ ਕਰਦੀ, ਇਹ ਜ਼ਾਬਰ ਹੈ, ਬੇਕਿਰਕ ਹੈ ਅਤੇ ਮਾਨਵਤਾ ਵਿਰੋਧੀ ਪ੍ਰਸ਼ੂ ਬਿਰਤੀ ਵਾਲੀ ਹੈ ਜਿਸਦੇ ਵਿਰੁੱਧ ਦਬੇ ਕੁੱਚਲੇ ਫਲਸਤੀਨੀਆਂ ਦਾ ਸੰਘਰਸ਼ ਨਿਆ ਪੂਰਕ ਸੰਘਰਸ਼ ਹੈ। ਹਮਾਸ ਦੇ ਹਮਲੇ ਪਿਛੋਂ ਜਿਵੇਂ ਇਜਰਾਈਲ ਨੇ ਛੋਟੇ ਫਲਸਤੀਨੀ ਬੱਚਿਆਂ ਨੂੰ ਨਿਸ਼ਾਨਾਂ ਬਣਾਇਆ ਹੈ, ਉਹਦੇ ਅੰਦਰਲੀ ਨਸਲੀ ਤੇ ਪਸ਼ੂ ਬਿਰਤੀ ਨੂੰ ਹੋਰ ਉਜਾਗਰ ਕਰ ਦਿੰਦਾ ਹੈ।

ਹਮਾਸ ਵਲੋਂ ਇਜਰਾਈਲ ਉਤੇ ਕੀਤਾ ਗਿਆ ਹਮਲਾ ਬੇਸ਼ਕ ਅੱਤਵਦੀ ਢਗਾਂ ਤਰੀਕਿਆਂ ਨਾਲ ਲੈਸ ਸੀ ਅਤੇ ਜਿਸਦਾ ਸ਼ਿਕਾਰ ਨਿਰਦੋਸ਼ ਇਜਰਾਈਲੀ ਲੋਕ ਵੀ ਹੋਏ ਪਰ ਫੇਰ ਵੀ ਇਹ ਦਹਾਕਿਆਂ ਤੋਂ ਕੁਚਲੀ ਜਾ ਰਹੀ ਫਲਸਤੀਨੀ ਜਨਤਾ ਵਲੋਂ ਆਪਣੀ ਮੁਕਤੀ ਲਈ ਨਵੀਂ ਜੰਗ ਦਾ ਐਲਾਨ ਸੀ ਤੇ ਹੈ। ਫਲਸਤੀਲੀ ਲੋਕਾਂ ਦੀ ਇਹ ਜੰਗ ਨਿਆਂ ਪੂਰਵਕ ਜੰਗ ਹੈ।

ਉਧਰ ਜਦੋਂ ਹੀ ਹਮਾਸ ਨੇ 7 ਅਕਤੂਬਰ ਦਾ ਹਮਲਾ ਕੀਤਾ ਤਾਂ ਅਮਰੀਕੀ ਸਾਮਰਾਜਵਾਦੀਆਂ ਨੇ ਇਹਨੂੰ 'ਅੱਤਵਾਦੀ' ਕਾਰਵਾਈ ਕਿਹਾ ਅਤੇ ਐਲਾਨ ਕੀਤਾ ਕਿ ਇਜਰਾਈਲ ਨੂੰ ਆਪਣੀ ਸੁਰਖਿਆ ਕਰਨ ਦਾ ਅਧਿਕਾਰ ਹੈ। ਅਮਰੀਕਾ ਨੇ ਤਾਂ ਇਜਰਾਈਲ ਦੀ ਹਮਲਾਵਰ ਫੌਜ ਦੀ ਮਦਦ ਲਈ ਹਥਿਆਰ, ਗੋਲਾ ਬਾਰੂਦ, ਆਪਣੇ ਸਭ ਤੋਂ ਅਧੁਨਿਕ ਐਫ- 35 ਬੰਬ ਵਰਾਉਣ ਵਾਲੇ ਹਵਾਈ ਜ਼ਹਾਜ ਭੇਜ ਦਿਤੇ। ਅਮਰੀਕਾ ਦੀ ਸੁਰ ਨਾਲ ਸੁਰ ਮਿਲਾਉਦਿਆਂ ਯੂਰਪੀਨ ਸੰਘ ਨੇ ਵੀ ਹਮਾਸ ਦੇ ਹਮਲਿਆਂ ਦੀ ਇਹਨਾਂ ਸ਼ਬਦਾਂ ਵਿਚ ਹੀ ਨਿੰਦਾ ਕੀਤੀ, ਪਿਛੇ ਭਾਰਤੀ ਹੁਕਮਰਾਨ ਵੀ ਨਾ ਰਹੇ। ਉਹ ਅਮਰੀਕਾ ਜਿਹੜਾ ਰੂਸ ਵਲੋਂ ਯੂਕਰੇਨ ਦੇ ਇਲਾਕਿਆਂ ਉਤੇ ਕਬਜੇ ਦੀ ਨਿੰਦਿਆ ਕਰਦਾ ਹੈ, ਉਹ ਇਥੇ ਫਲਸਤੀਨੀ ਕੁੱਝ ਲੱਖ ਲੋਕਾਂ ਨੂੰ ਉਜਾੜ ਕੇ ਇਥੇ ਯਹੂਦੀ ਬਸਤੀਆਂ ਵਸਾਉਣ ਦੀ ਨੰਗੀ ਚਿੱਟੀ ਹਮਾਇਤ ਕਰਦਾ ਆ ਰਿਹਾ ਹੈ। ਅਮਰੀਕੀ ਸਾਮਰਾਜ ਅਤੇ ਯੂਰਪੀਨ ਤਾਕਤਾਂ ਦੇ ਪਾਖੰਡੀ ਤੇ ਦੋਹਰੇ ਚਰਿਤੱਰ ਨੂੰ ਦੋਹਰੇ ਮਾਪਦੰਡਾਂ ਨੂੰ ਸਾਮਰਾਜੀ ਚੌਧਰ ਦੀ ਸਥਾਪਤੀ ਦੇ ਵਿਚੋਂ ਹੀ ਪੜਿਆ ਜਾ ਸਕਦਾ ਹੈ।

ਜਿਥੇ ਇਕ ਪਾਸੇ ਇਜਰਾਈਲ ਗਾਜ਼ਾ ਪੱਟੀ ਉਤੇ ਲਗਾਤਾਰ ਹਮਲੇ ਕਰਕੇ ਉਹਦਾ ਨਾਮੋਂ ਨਿਸ਼ਾਨ ਮਿਟਾਉਣ ਉਤੇ ਤੁਲਿਆ ਹੋਇਆ ਹੈ। ਅਮਰੀਕਾ ਪੂਰੀ ਤਰ੍ਹਾਂ ਇਜਰਾਈਲ ਦੀ ਮਦਦ ਕਰ ਰਿਹਾ ਹੈ। ਉਥੇ ਦੂਸਰੇ ਪਾਸੇ ਲਿਬਨਾਨ ਦੇ ਹਿਜ਼ਬੁਲਾ ਲੜਾਕੂਆਂ ਨੇ ਸ਼ੇਬਾ ਫਾਰਮ ਉਤੇ ਗੋਲੇ ਦਾਗ ਕੇ ਹਮਾਸ ਨਾਲ ਇਕ ਜੁੱਟਤਾ ਜਾਹਿਰ ਕੀਤੀ ਹੈ। ਸ਼ੇਬਾ ਫਾਰਮ ਉਹ ਛੋਟਾ ਜੇਹਾ ਇਲਾਕਾ ਹੈ ਜਿਹਦੀ ਮਾਲਕੀ ਲਿਬਨਾਲ ਦੀ ਹੈ ਪਰ ਇਜ਼ਰਾਈਲ ਨੇ ਇਸ ਉਤੇ ਕਬਜਾ ਕੀਤਾ ਹੋਇਆ ਹੈ। ਜੇ ਇਹ ਲੜਾਈ ਲੰਬੀ ਚਲਦੀ ਹੈ



Sri Satguru Jagjit Singh Ji eLibrary NamdhariElibrary@gmail.com

ਤਾਂ ਹਿਜ ਬੁੱਲਾ ਵੀ ਮੋਰਚਾ ਖੋਹਲ ਸਕਦਾ ਹੈ।

ਜਿਵੇਂ ਜ਼ਿਕਰ ਕੀਤਾ ਸੀ ਕਿ ਅਰਬ ਦੇਸ਼ਾ ਦੇ ਹਾਕਮਾਂ ਨੇ ਬੇਸ਼ਕ ਫਿਲਸਤੀਨੀ ਲੋਕਾਂ ਦੇ ਸੰਘਰਸ਼ ਤੋਂ ਮੂੰਹ ਮੋੜ ਲਿਆ ਸੀ ਅਤੇ ਕਈ ਹਾਕਮਾਂ ਨੇ ਇਜ਼ਰਾਈਲ ਨਾਲ ਸਬੰਧ ਵੀ ਬਣਾ ਲਏ ਸਨ। ਪਰ ਅਰਬ ਦੇਸ਼ਾਂ ਦੇ ਲੋਕ ਫਲਸਤੀਨੀ ਮੁਕਤੀ ਸੰਘਰਸ਼ ਦੇ ਪੱਖ ਵਿਚ ਹੀ ਰਹੇ ਹਨ। ਅਤੇ ਅਜੇ ਵੀ ਹਨ। ਅਰਬ ਦੇਸ਼ਾ ਦੇ ਲੋਕਾਂ ਦੇ ਦਬਾ ਹੇਠ ਹੀ ਅਰਬ ਦੇਸ਼ਾਂ ਦੇ ਹਾਕਮਾਂ ਨੂੰ ਫਿਲਸਤੀਨੀ ਆਜਾਦ ਰਾਜ ਦੇ ਹੱਕ ਵਿਚ ਸਮੇਂ ਸਮੇਂ ਰਹਿਣਾ ਪੈਂਦਾ ਰਿਹਾ ਹੈ ਹੁਣ ਜਦੋਂ ਇਜਰਾਈਲ ਸਮੁੱਚੀ ਗਾਜ਼ਾ ਪੱਟੀ ਨੂੰ ਤਹਿਸ਼ ਨਹਿਸ਼ ਕਰਨ ਉਤੇ ਉਤਾਰੂ ਹੈ ਤਾਂ ਇਹਨੇ ਅਰਬ ਦੇਸ਼ਾਂ ਦੇ ਹਾਕਮਾਂ ਨੂੰ ਵੀ ਇਜਰਾਈਲ ਵਿਰੁਧ ਬੋਲਣ ਲਈ ਮਜ਼ਬੂਰ ਕਰ ਦਿੱਤਾ ਹੈ। ਕਿਉਂਕਿ ਇਹਨਾ ਦੇਸ਼ਾਂ ਦੇ ਅੰਦਰੋਂ ਲੋਕਾਂ ਦਾ ਫਲਸਤੀਨੀਆਂ ਦੇ ਹਕ ਵਿਚ ਦਬਾ ਬਣਿਆ ਹੋਇਆ ਹੈ। ਮੰਗ ਤਾਂ ਇਹ ਉਠ ਰਹੀ ਹੈ ਕਿ 1967 ਅਤੇ 1973 ਦੇ ਯੁੱਧ ਸਮੇਂ ਇਜਰਾਈਲ ਵਲੋਂ ਲਈਆਂ ਕਬਜੇ ਵਿਚ ਜ਼ਮੀਨਾਂ ਨੂੰ ਖਾਲੀ ਕੀਤਾ ਜਾਵੇ। ਇਸ ਖੇਤਰ ਦੇ ਦੋ ਦੇਸ਼ਾਂ-ਕਵੈਤ ਅਤੇ ਸਯੁੰਕਤ ਅਰਬ ਅਮੀਰਤ ਨੂੰ ਛੱਡ ਕੇ ਜਿਹਨਾ ਹਮਾਸ ਦੇ ਹਮਲੇ ਦੀ ਨਿੰਦਾ ਕੀਤੀ ਹੈ ਬਾਕੀ ਦੇਸ਼ ਫਿਲਸਤੀਨੀ ਆਜ਼ਾਦੀ ਦੇ ਹੱਕ ਵਿਚ ਇਜਰਾਈਲ ਨੂੰ ਯੁੱਧ ਦਾ ਜੁੰਮੇਵਾਰ ਠਹਿਰਾ ਰਹੇ ਹਨ। ਇਹ ਅਰਬ ਦੇਸ਼ਾਂ ਦਾ ਵਿਰੋਧ ਹੀ ਹੈ ਕਿ ਇਜਰਾਈਲ ਨੇ ਗਾਜਾ ਪੱਟੀ ਉਤੇ ਐਨੀ ਬੰਬਾਰੀ ਤਾਂ ਕੀਤੀ ਹੈ ਪਰ ਜਮੀਨੀ ਹਮਲਾ ਕਰਕੇ ਸਫਾਇਆ ਕਰਨ ਤੋਂ ਹਾਲੇ ਤਕ ਗਰੇਜ਼ ਹੀ ਕੀਤਾ ਹੈ। ਪਰ ਇਸ ਤੋਂ ਵੀ ਵੱਡਾ ਕਾਰਨ ਇਹ ਹੈ ਕਿ ਹਮਾਸ ਨੇ ਸੌ ਤੋਂ ਵਧ ਫੌਜੀ ਤੇ ਇਜਰਾਈਲੀ ਨਾਗਰਿਕਾਂ ਨੂੰ ਕਬਜੇ ਵਿਚ ਕੀਤਾ ਹੋਇਆ ਹੈ। ਇਹ ਬੰਧਕ ਬਣਾਏ ਲੋਕਾਂ ਨੂੰ ਅਲਗ ਅਲਗ ਥਾਵਾਂ ਉਤੇ ਰੱਖਿਆ ਗਿਆ ਹੈ। ਸੋ ਸਿਧੀ ਫੌਜੀ ਕਾਰਵਾਈ ਨਾਲ ਛੁਡਾਉਣਾ ਅਸੰਭਵ ਹੈ। ਜੇ ਇਜਰਾਈਲ ਅੰਦਰ ਫੌਜ ਭੇਜਦਾ ਹੈ ਤਾਂ ਇਹ ਘਰ ਘਰ ਅੰਦਰ ਲੜਾਈ ਕਰਨ ਵਾਲੀ ਕਾਰਵਾਈ ਹੋਵੇਗਾ। ਵਿਸ਼ਾਲ ਇਜ਼ਰਾਈਲੀ ਫੋਜ ਨੂੰ 23 ਲੱਖ ਫਲਸਤੀਨੀਆ ਨਾਲ ਭਿੜਨਾਂ ਪਵੇਗਾ ਤੇ ਜੇ ਇਹ ਇਸ ਖੇਤਰ ਨੂੰ 23 ਲੱਖ ਫਲਸਤੀਨੀਆ ਤੋਂ ਵਿਹੂਣਾ ਕਰਦੇ ਹਨ ਤਾਂ ਵੀ ਦੁਨੀਆ ਪੱਧਰ ਉਤੇ ਵਿਆਪਕ ਰੋਸ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਵੈਸੇ ਵੀ ਦੁਨੀਆਂ ਭਰ ਦੇ ਦੇਸ਼ਾਂ ਵਿਚ ਲੱਖਾਂ ਕਰੋੜਾਂ ਦੀ ਤਾਦਾਤ ਵਿਚ ਲੋਕਾਂ ਨੇ ਫਲਸਤੀਨੀ ਨਰਸੰਹਾਰ ਨੂੰ ਬੰਦ ਕਰਨ ਦੇ ਹੱਕ ਵਿਚ ਤੇ ਇਜਰਾਈਲ ਦੀ ਗੁੰਡਾ ਗਰਦੀ ਦੇ ਵਿਰੋਧ ਵਿਚ ਨਾਹਰਾ ਮਾਰਿਆ ਹੈ।

ਉਧਰ ਇਰਾਨੀ ਹਾਕਮ ਹਮਾਸ ਦੀਆਂ ਕਾਰਵਾਈਆਂ ਦੀ ਖੁਲੀ ਹਮਾਇਤ ਕਰਦੇ ਹਨ। ਯਮਨ ਦੇ ਹੈਥੀ ਵਿਦਰੋਹੀ ਵੀ ਇਜਰਾਈਲ ਵਿਰੋਧੀ ਹਮਾਸ ਵਲੋਂ ਵਿੱਢੇ ਸੰਘਰਸ਼ ਦੀ ਹਮਾਇਤ ਕਰਦੇ ਹਨ। ਅਫਗਾਨਿਸਤਾਨ ਦੇ ਤਾਲਬਾਨੀ ਵੀ ਹਮਾਸ ਹਮੈਤੀ ਹਨ। ਇਹ ਜਿਨ੍ਹਾਂ ਲੰਮਾ ਹੁੰਦਾ ਜਾ ਰਿਹਾ ਹੈ ਅਰਬ ਦੇਸ਼ਾ ਦੀ ਹਮਾਇਤ ਫਲਸਤੀਨੀਆ ਦੇ ਪੱਖ ਵਿਚ ਮਜ਼ਬੂਤ ਹੁੰਦੀ ਜਾਵੇਗੀ।

ਵਿਸ਼ਵ ਭਰ ਵਿਚ ਵਿਰੋਧ ਪ੍ਰਦਰਸ਼ਨ ਹੋ ਰਹੇ ਹਨ। ਅਮਰੀਕਾ ਵਿਚ ਵੀ ਇਜਰਾਈਲ ਤੇ ਅਮਰੀਕੀ ਹਕੂਮਤ ਦਾ ਤਿੱਖਾ ਵਿਰੋਧ ਹੋ ਰਿਹਾ ਹੈ। ਅਮਰੀਕੀ ਹਕੂਮਤ ਇਨਾਂ ਪ੍ਰਦਰਸ਼ਨਾ 'ਚ ਹਿੱਸਾ ਲੈਣ ਵਾਲੇ ਮੁਲਾਜਮਾ ਕਰਮਚਾਰੀਆ ਨੂੰ ਨੌਕਰੀ ਤੋਂ ਕੱਢ ਦੇਣ ਦੀਆਂ ਧਮਕੀਆਂ ਦੇ ਰਹੀ ਹੈ। ਜੋ ਵਿਦਿਆਰਥੀ ਇਹਨਾ ਮੁਜਾਹਰਿਆਂ 'ਚ ਹਿੱਸਾ ਲੈ ਰਹੇ ਹਨ ਨੂੰ ਯੂਨੀਵਰਸਿਟੀ ਦੇ ਅਧਿਕਾਰੀ ਚਿੰਨਤ ਕਰਕੇ ਵਿਦਿਆ ਲੈਣ ਤੇ ਵਿਦਿਆ ਲੈਣ ਤੋਂ ਪਿਛੋਂ ਨੌਕਰੀ ਦੇਣ ਤੋਂ ਵਾਂਝਿਆ ਕਰਨ ਦੀਆਂ ਧਮਕੀਆਂ ਮਿਲ ਰਹੀਆਂ ਹਨ। ਇਜਰਾਈਲੀ ਨਸਲਵਾਦੀ ਫਲਸਤੀਨੀ ਮੁਕਤੀ ਸੰਘਰਣ ਦੀ ਹਮਾਇਤ ਵਿਚ ਨਿਤਰਨ ਵਾਲਿਆਂ ਨੂੰ ਨਿਸ਼ਾਨਾ ਬਣਾਉਣ ਦੇ ਡਰਾਵੇ ਦੇ ਰਹੇ ਹਨ। ਗਾਜਾ ਪੱਟੀ 'ਚ ਹੋ ਰਹੇ ਨਰਸੰਹਾਰ ਅਤੇ ਪੱਛਮੀ ਕਿਨਾਰੇ ਵਾਲੇ ਪਾਸੇ ਕੀਤੀਆਂ ਜਾ ਰਹੀਆਂ ਗ੍ਰਿਫਤਾਰੀਆਂ ਦੇ ਵਿਰੋਧ ਵਿਚ, 'ਫਲਸਤੀਨ ਆਜਾਦ ਕਰੋ', 'ਆਜਾਦ ਫਲਸਤੀਨ' ਨਦੀ ਤੋਂ ਲੈ ਕੇ ਸਾਗਰ ਤੱਕ ਫਲਸਤੀਨ ਸਾਡਾ ਹੈ।' ਇਜਰਾਈਲ ਫਲਸਤੀਨੀ ਧਰਤੀ ਖਾਲੀ ਕਰੇ' ਆਦਿ ਨਾਹਰੇ ਵਿਸ਼ਵ ਭਰ ਦੇ ਵਿਰੋਧ ਪ੍ਰਦਰਸ਼ਨਾ ਵਿਚ ਉਠ ਰਹੇ ਹਨ। ਬਰਤਾਨੀਆਂ ਦੇ ਲੰਡਨ ਸ਼ਹਿਰ ਵਿਚ ਤਿੰਨ ਲੱਖ ਲੋਕ ਫਲਸਤੀਨੀ ਨਰਸੰਹਾਰ ਵਿਰੁਧ ਸੜਕਾਂ ਉਤੇ ਨਿਕਲ ਆਏ। ਬਰਤਾਨਵੀ ਹਕੂਮਤ ਨੇ ਵੀ ਅਜੇਹੇ ਪ੍ਰਦਰਸ਼ਨਾਂ ਨੂੰ ਅਪਰਾਧਿਕ ਐਲਾਨ ਦਿਤਾ। ਪ੍ਰਦਰਸ਼ਨਾ ਵਿਚ ਫਲਸਤੀਨੀ ਝੰਡਾ ਤੇ ਉਪਰੋਕਤ ਤਖਤੀਆਂ ਦੇ ਨਾਲ 'ਬੱਚਿਆ ਨੂੰ ਮਾਰਨਾ ਬੰਦ ਕਰੋ'' ਦੇ ਨਾਹਰੇ ਵੀ ਲੱਗ ਰਹੇ ਹਨ। ਸੈਲਫੋਰਡ, ਲੀਡਜ ਤੇ ਸੋਫੀਲਡ ਵਿਚ ਵੀ ਵਿਰੋਧ ਪ੍ਰਦਰਸ਼ਨ ਹੋਠਾਂ ਕਨੇਡਾ ਦੇ ਮੈਨਟਰੇਅਲ ਤੇ ਟਰਾਂਟੋ ਤੋਂ ਇਲਾਵਾ ਫਰਾਂਸ ਦੀ ਰਾਜਧਾਨੀ ਪੈਰਿਸ ਵਿਚ ਵੀ 15 ਹਜ਼ਾਰ ਤੋਂ ਵਧ ਲੋਕਾਂ ਨੇ ਪ੍ਰਦਰਸ਼ਨ ਕੀਤਾ। ਜਰਮਨੀ ਦੇ ਸ਼ਹਿਰ ਬਰਲਿਨ, ਕੋਲੋਨ, ਫਰੈਂਕਫਰਟ, ਹੈਨੋਵਰ, ਕਾਰਲਗੂਏ ਮੁੰਸਟਰ ਤੇ ਸੁਟੇਟਗਾਰਡ ਦੇ ਲੋਕ ਫਲਸਤੀਨ ਦੇ ਹੱਕ 'ਚ ਨਿਤਰੇ, ਕਨੇਡਾ ਦੇ ਡੈਸਲਡੇਟ ਸ਼ਹਿਰ ਵਿਚ 10 ਹਜ਼ਾਰ ਲੋਕਾਂ ਨੇ ਪ੍ਰਦਰਸ਼ਨ ਕੀਤਾ। ਪੱਛਮੀ ਏਸ਼ੀਆ ਲਿਬਾਨਲ ਟਰਦੀ ਇਰਾਕ, ਜਾਰਡਨ, ਯਮਨ, ਮਾਰਕੋ, ਦੱਖਣੀ ਪੂਰਬੀ ਏਸ਼ੀਆ ਦੇ ਮਲੇਸੀਆ, ਤੇ ਇੰਡੋਨੇਸੀਆ ਵਿਚ ਲਗਾਤਾਰ ਪ੍ਰਦਰਸ਼ਨ ਹੋ ਰਹੇ ਹਨ, ਪਾਕਿਸਤਾਨ ਤੇ ਅਲਜੀਰੀਆ ਵਿਚ ਲੱਖਾਂ ਲੋਕਾਂ ਦਾ ਪ੍ਰਦਰਸਨ। ਇਧਰ ਭਾਰਤ ਵਿਚ ਵੀ ਪੁਰ ਥਾਂ ਇਜ਼ਰਾਈਲ ਵਿਰੋਧੀ ਪ੍ਰਦਰਸ਼ਨ ਹੋਏ ਹਨ।

ਇਨ੍ਹਾਂ ਵਿਰੋਧ ਪ੍ਰਕਾਸ਼ਨਾਂ ਦਾ ਸਿੱਟਾ ਹੈ ਕਿ ਯੂਰਪੀ ਸੰਘ ਤੱਕ ਜਿਹਨੇ ਗਾਜਾ ਪੱਟੀ ਵਿਚ ਰਾਹਤ ਸਮਗਰੀ ਭੇਜਨ ਉਤੇ ਪਾਬੰਦੀ ਲਾਉਣ ਦੀ ਗਲ ਕਹੀ ਹੈ ਹੁਣ ਰਾਹਤ ਸਮਰਗੀ ਭੇਜਨ ਲਈ ਸਹਿਮਤ ਹੋ ਗਿਆ ਹੈ। ਸਾਮਰਾਜੀ ਦੇਸ਼ ਗੋਲਾ ਬਾਰੂਦ ਤਾਂ ਇਜਰਾਈਲ ਨੂੰ ਭੇਜ ਰਹੇ ਹਨ, ਫਲਸਤੀਨੀ ਲੋਕਾਂ ਲਈ ਕੁਝ ਟਰੱਕ ਆਨਾਜ ਤੇ ਦਵਾਵਾਂ ਨਾਲ ਨਮਕ ਆਦਿ ਭੇਜ ਦਿੰਦੇ ਹਨ।

ਫਲਸਤੀਨ ਦੀ ਮੁਕਤੀ ਦੇ ਲਈ ਇਕ ਲੋਕਪੱਖੀ ਮੋਰਚਾ ਵੀ ਦੁਨੀਆ ਪੱਧਰ ਉਤੇ ਕਾਇਮ ਹੋ ਗਿਆ ਹੈ ਜਿਸਨੇ ਫਲਸਤੀਨ ਦੀ ਆਜਾਦੀ ਲਈ ਚਲ ਰਹੀ ਲੜਾਈ ਵਿਚ ਜਿਨ੍ਹਾਂ ਨੇ ਇਜ਼ਤ ਨਾਲ ਆਪਣੀ ਕੁਰਬਾਨੀ ਦਿਤੀ ਉਹਨੂੰ ਸਿੱਜਦਾ ਕਰਦਿਆਂ ਇਜਰਾਈਲੀ ਫੋਜਾਂ ਤੇ ਹਕੂਮਤ ਵਲੋਂ 17 ਅਕਤੂਬਰ 23 ਨੂੰ ਬਾਪਿਸਟ (ਅਲ ਅਲਹੀ) ਹਸਪਤਾਲ ਨੂੰ ਨਿਸ਼ਾਨਾ ਬਣਾ ਕੇ ਬੰਬਾਰੀ ਕਰਨ ਦੀ ਸਖਤ ਨਿੰਦਾ ਤੇ ਮਾਨਵਤਾ ਵਿਰੋਧੀ ਕਿਹਾ ਜਿਸ ਵਿਚ 700 ਲੋਕਾਂ ਦੀ ਮੌਤ ਹੋ ਗਈ ਸੀ। ਉਹਨਾਂ 1 ਕਰੋੜ 80 ਲੱਖ ਤੋਂ ਵਧ ਫਲਸਤੀਨੀ ਸ਼ਰਨਾਰਥੀਆਂ ਨੂੰ ਜਿਨ੍ਹਾਂ ਨੂੰ ਉਹਨਾਂ ਦੀ ਹੀ ਜਨਮ ਭੂਮੀ ਤੋਂ ਉਜਾੜ ਦਿਤਾ ਗਿਆ ਹੈ ਮੁੜ ਵਸਾਉਣ ਦੀ ਗੱਲ ਕਹੀ ਹੈ। ਇਸ ਮੋਰਚੇ ਦਾ ਐਲਾਨ ਹੈ ਕਿ, ''ਅਸੀਂ ਆਜਾਦੀ ਨਾਲ ਜਿਊਣ ਦੇ ਲਈ ਲੜ ਰਹੇ ਹਾਂ। ਅਸੀਂ ਆਪਣੀ ਹੋਂਦ ਬਚਾਉਣ ਲਈ ਵਿਰੋਧ ਕਰ ਰਹੇ ਹਾਂ। ਫਲਸਤੀਨੀ ਲੋਕਾਂ ਦੇ ਨਰਸੰਹਾਰ ਦੇ ਵਿਰੁਧ ਆਵਾਜ ਉਠਣੀ ਚਾਹੀਦੀ ਹੈ। ਉਹਨਾਂ ਸਾਰੀਆਂ ਮਾਵਾਂ ਬੱਚਿਆਂ ਤੇ ਉਹਨਾਂ ਦੇ ਜੁਆਨ ਬੇਟਿਆਂ ਜਿਨ੍ਹਾਂ ਨੇ ਆਜਾਦੀ ਲਈ ਆਪਣਾ ਜੀਵਨ ਕੁਰਬਾਨ ਕੀਤਾ, ਉਹਨਾਂ ਦੇ ਸੁਪਨੇ ਲਈ ਆਉ ਉਠੀਏ ਅਤੇ ਸਭ ਕੁੱਝ ਤਿਆਗ ਕੇ ਆਜਾਦ ਫਲਸਤੀਨ ਤੇ ਇਜਰਾਈਲੀ ਜਬਰ ਤੋਂ ਲੋਕਾਂ ਨੂੰ ਮੁਕਤ ਕਰਾਉਣ ਲਈ ਇਕ ਜੁਟ ਹੋਵੋ। ਅਜੇਹੇ ਐਲਾਨ ਫਲਸਤੀਨੀ ਟਰੇਡ ਯੂਨੀਅਨਾਂ ਵਲੋਂ ਵੀ ਆਏ ਹਨ। ਇਜਰਾਈਲ ਵਲੋਂ ਕੀਤੇ ਜਾ ਰਹੇ ਨਰਸੰਹਾਰ ਜਿਹਨੂੰ ਲੋਕਾਂ ਨੇ ਦੂਸਰਾ 'ਨਕਬਾ' ਕਿਹਾ ਹੈ ਦੇ ਵਿਰੁੱਧ ਆਵਾਜ਼ ਉਠਣੀ ਚਾਹੀਦੀ ਹੈ।

ਇਸ ਦੀ ਅਗਲੀ ਕੜੀ ਵਜੋਂ ਯਹੂਦੀ ਧਰਮ ਬਾਰੇ ਵੀ ਜਾਣਕਾਰੀ ਦੇਵਾਂਗੇ ਕਿਉਂਕਿ ਵਿਸ਼ਵ ਮੀਡੀਆ ਇਨ੍ਹੂੰ ਮੁਸਲਮਫੋਬੀਏ ਦੇ ਤੌਰ ਤੇ ਪੇਸ਼ ਕਰ ਰਿਹਾ ਹੈ ਤੇ ਭਾਰਤੀ ਮੀਡੀਆ ਵੀ ਫਲਸਤੀਨੀ ਅੱਤਵਾਦੀਆਂ ਦੇ ਵਿਰੋਧ ਵਜੋਂ ਮੁਸਲਮਾਨ ਧਰਮ ਉਤੇ ਨਿਸ਼ਾਨਾ ਸਾਧ ਰਿਹਾ ਹੈ।

**ਮੋਬਾ: 9354430 211**



Sri Satguru Jagjit Singh Ji eLibrary NamdhariElibrary@gmail.com

– ਹਰਚਰਨ ਸਿੰਘ ਪ੍ਰਹਾਰ

# ਸਿੱਖ ਵੱਖਰੀ ਕੌਮ ਅੰਗਰੇਜ਼ਾਂ ਦੀ ਦੇਣ

ਹਿੰਦੂ ਤਿਉਹਾਰਾਂ ਨੂੰ ਸਿੱਖ ਨਾਵਾਂ ਹੇਠ ਵੱਖਰੇ ਮਨਾਉਣ ਦੀਆਂ ਸਾਰੀਆਂ ਪ੍ਰੰਪਰਾਵਾਂ ਅੰਗਰੇਜ਼ਾਂ ਵੱਲੋਂ ਥਾਪੀ ਸਿੰਘ ਤੇ ਫਿਰ ਉਨ੍ਹਾਂ ਦੇ ਪੈਰੋਕਾਰਾਂ ਖਾਲਸਾ ਦੀਵਾਨ, ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਵੱਲੋਂ ਸਿੱਖਾਂ ਨੂੰ ਹਿੰਦੂਆਂ ਤੋਂ ਵੱਖਰਾ ਫ਼ਿਰਕਾ ਤੇ ਕੌਮ ਬਣਾਉਣ ਦੇ ਮਕਸਦ ਨਾਲ਼ ਸ਼ੁਰੂ ਕੀਤੀਆਂ ਸਨ।

ਇਸੇ ਸਾਜਿਸ਼ ਤਹਿਤ ਮਹੰਤ, ਜੋ ਕਿ ਹਿੰਦੂ-ਸਿੱਖ ਸਾਂਝੀਵਾਲਤਾ ਨਾਲ਼ ਗੁਰੂਆਂ ਦੇ ਸਮੇਂ ਤੋਂ ਚੱਲਦੇ ਆ ਰਹੇ ਸਨ, ਨੂੰ ਗੁਰਦੁਆਰਾ ਸੁਧਾਰ ਲਹਿਰ ਤਹਿਤ ਬਾਹਰ ਕੱਢ ਕੇ ਅੰਗਰੇਜ਼ਾਂ ਨੇ ਆਪਣੇ ਭਗਤ, ਸਿੰਘ ਸਭੀਆਂ ਦੇ ਕਬਜ਼ੇ ਕਰਾਏ ਸਨ। ਸਿੱਖਾਂ ਦਾ ਸਾਰਾ ਧਾਰਮਿਕ ਤੇ ਰਾਜਸੀ ਕੰਟਰੋਲ ਸ਼੍ਰੋਮਣੀ ਕਮੇਟੀ ਨੂੰ ਸਰਕਾਰੀ ਗੁਰਦੁਆਰਾ ਐਕਟ ਤਹਿਤ ਲਿਆ ਕੇ ਕਰ ਲਿਆ ਗਿਆ ਸੀ। ਜੋ ਹੁਣ ਤੱਕ ਜਾਰੀ ਹੈ। ਹੋਲੀ ਦੀ ਥਾਂ ਹੋਲਾ-ਮਹੱਲਾ, ਲੋਹੜੀ ਦੀ ਥਾਂ ਮਾਘੀ, ਵਿਸਾਖੀ ਦੀ ਥਾਂ ਖਾਲਸਾ ਸਾਜਨਾ ਦਿਵਸ, ਦੀਵਾਲੀ ਦੀ ਥਾਂ ਬੰਦੀ ਛੋੜ ਅਤੇ ਬਾਕੀ ਹਿੰਦੂਆਂ ਤਿਉਹਾਰਾਂ ਨੂੰ ਸਿੱਖ ਵਿਰੋਧੀ ਗਰਦਾਨਣਾ ਇਸੇ ਸਾਜਿਸ਼ ਦਾ ਹਿੱਸਾ ਸੀ। ਜਦਕਿ ਇਨ੍ਹਾਂ ਨਵੇਂ ਸਿਰਜੇ ਤਿਉਹਾਰਾਂ ਦਾ ਕੋਈ ਇਤਿਹਾਸਿਕ ਪਿਛੋਕੜ ਨਹੀਂ।

ਗੁਰਬਾਣੀ ਫ਼ਿਰਕਾਵਾਦੀ ਜਥੇਬੰਦਕ ਧਰਮਾਂ ਦੇ ਵਿਰੋਧ ਵਿੱਚ ਖੜ੍ਹੀ ਹੈ। ਇਸੇ ਕਰਕੇ ਗੁਰਬਾਣੀ ਦੀ ਰਹਿਤ ਦੀ ਥਾਂ ਨਕਲੀ ਰਹਿਤਨਾਮਿਆਂ ਤੇ ਹੁਕਮਨਾਮਿਆਂ ਰਾਹੀਂ ਸਿੱਖ ਰਹਿਤ ਮਰਿਯਾਦਾ ਬਣਾਈ ਗਈ, ਜੋ ਕਿ ਗੁਰਬਾਣੀ ਦੀ ਵਿਚਾਰਧਾਰਾ ਤੋਂ ਬਿਲਕੁਲ ਉਲਟ ਹੈ। ਪੰਜ ਕਕਾਰਾਂ ਵਾਲ਼ੀ ਖਾਲਸਈ ਰਹਿਤ ਵੀ ਉਸ ਸਮੇਂ ਹੀ ਸ਼ੁਰੂ ਕੀਤੀ ਗਈ ਸੀ। ਜਿਸਦਾ ਸਿੱਖ ਇਤਿਹਾਸ ਵਿੱਚ ਕਿਤੇ ਕੋਈ ਜਿਕਰ ਨਹੀਂ। ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਾਜਿਆ ਨਿਆਰਾ ਖਾਲਸਾ ਪੰਥ ਭਾਵ ਵਲੰਟੀਅਰ ਖਾਲਸਾ ਫੌਜ, ਪੰਜ ਕਕਾਰਾਂ ਦੀ ਨਹੀਂ, ਸਗੋਂ ਪੰਜ ਹਥਿਆਰਾਂ ਦੀ ਧਾਰਨੀ ਸੀ। ਜਿਸਨੂੰ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਦਾ ਖਾਲਸਾ ਰਾਜ ਖਤਮ ਕਰਨ ਤੋਂ ਬਾਅਦ ਖਾਲਸਾ ਫ਼ੌਜਾਂ ਤੋਂ ਹਥਿਆਰ ਖੋਹਣ ਲਈ ਪੰਜ ਕਕਾਰੀ ਮਰਿਯਾਦਾ ਲਿਆਂਦੀ ਸੀ ਅਤੇ ਪੰਜਾਬ ਵਿੱਚ ਮਾਰਸ਼ਲ ਲਾਅ ਲਗਾ ਕੇ ਸਾਰੇ ਪੰਜਾਬੀਆਂ ਤੋਂ ਹਥਿਆਰ ਖੋਹ ਲਏ ਸਨ ਤੇ ਹਥਿਆਰ ਰੱਖਣ ਤੇ ਪਾਬੰਧੀ ਲਗਾ ਦਿੱਤੀ ਸੀ। ਆਪਣੀਆਂ ਸਿੱਖ ਫ਼ੌਜਾਂ ਵਿੱਚ ਡਸਿਪਲਨ ਰੱਖਣ ਲਈ ਹੀ ਪੰਜ ਕਕਾਰੀ ਰਹਿਤ ਸ਼ੁਰੂ ਕੀਤੀ ਗਈ ਸੀ। ਜਿਸ ਵਿੱਚ ਕਿਰਪਾਨ ਦਾ ਸਾਈਜ ਵੀ ਉਸੇ ਵਕਤ 6-9 ਇੰਚ ਤਹਿ ਕੀਤਾ ਗਿਆ ਸੀ। ਅੰਗਰੇਜ਼ਾਂ ਨੇ ਸਭ ਸਿੱਖਾਂ ਲਈ ਕੇਸ ਰੱਖਣ ਤੇ ਅੰਮ੍ਰਿਤ ਛਕਣ ਦੀ ਸ਼ਰਤ ਲਾਜ਼ਮੀ ਕੀਤੀ ਸੀ। ਇਸ ਪੰਜ ਕਕਾਰੀ ਮਰਿਯਾਦਾ ਰਾਹੀਂ ਸਿੱਖਾਂ ਨੂੰ ਡਸਿਪਲਨ ਕਰਕੇ ਉਨ੍ਹਾਂ ਦੇ ਖ਼ਾਲਸਈ ਜਜ਼ਬੇ ਨੂੰ ਬਾਅਦ ਵਿੱਚ ਅੰਗਰਜਾਂ ਨੇ ਦੋਨੋ ਸੰਸਾਰ ਜੰਗਾਂ ਵਿੱਚ ਵਰਤਿਆ ਸੀ। ਸਿੱਖੀ ਨੂੰ ਜਥੇਬੰਦਕ ਫ਼ਿਰਕਾ ਬਣਾਉਣ ਲਈ ਹੀ 1931-36 ਤੱਕ ਸਿੱਖ ਰਹਿਤ ਮਰਿਯਾਦਾ ਦਾ ਖਰੜਾ ਤਿਆਰ ਕਰਕੇ ਸਿੱਖਾਂ ਤੇ ਠੋਸਿਆ ਗਿਆ। ਗੁਰਬਾਣੀ ਤੇ ਨਵੀਂ ਸਿਰਜੀ ਸਿੱਖੀ ਨੂੰ ਹਿੰਦੂ ਵਿਰੋਧੀ ਪ੍ਰਚਾਰਿਆ ਗਿਆ ਤੇ ਹੁਣ ਇਹ ਅਮਲ ਸਭ ਪਾਸੇ ਭਾਰੂ ਹੈ। ਸਿੱਖਾਂ ਦੀਆਂ ਮੌਜੂਦਾ ਬਹੁਤੀਆਂ ਸਮੱਸਿਆਵਾਂ ਗੁਰੂਆਂ ਦੀ ਸਾਂਝੀਵਾਲਤਾ ਦੀ ਵਿਚਾਰਧਾਰਾ ਛੱਡ ਕੇ ਅੰਗਰੇਜ਼ਾਂ ਵੱਲੋਂ ਦਿੱਤੀ ਫਿਰਕੂ ਸੋਚ ਦਾ ਨਤੀਜਾ ਹਨ।

ਨੋਟ: ਪੋਸਟ ਲੰਬੀ ਹੋਣ ਤੋਂ ਰੋਕਣ ਲਈ ਸਿੱਖ ਵਿਦਵਾਨਾਂ ਲਈ ਸੁਹਿਰਦ ਤੇ ਸੁਚੇਤ ਚਰਚਾ ਲਈ ਟੂਕ ਮਾਤਰ ਇਸ਼ਾਰੇ ਕੀਤੇ ਗਏ ਹਨ। ਜੇ ਡਿਸਕਸ਼ਨ ਅੱਗੇ ਚੱਲੀ ਤਾਂ ਹਵਾਲੇ ਦਿੱਤੇ ਜਾ ਸਕਦੇ ਹਨ। ਮੇਰੀ ਸਿੱਖ ਵਿਦਵਾਨਾਂ ਨੂੰ ਬੇਨਤੀ ਹੈ ਕਿ ਜੇ ਗੁਰੂਆਂ ਦੀ ਸਾਂਝੀਵਾਲਤਾ ਵਾਲ਼ੀ ਸਿੱਖੀ ਬਚਾਉਣੀ ਹੈ ਤਾਂ ਇਸ ਪਾਸੇ ਠੋਸ ਕੰਮ ਕੀਤਾ ਜਾਣਾ ਚਾਹੀਦਾ ਹੈ।

# ਰਾਗੀ ਪਾਲ ਸਿੰਘ ਸੰਧੂ ਨਮਿੱਤ ਪਾਠ ਦਾ ਭੋਗ ਤੇ ਸ਼ਰਧਾਂਜਲੀਆਂ



ਸੰਤ ਨਗਰ (ਜਿਲ੍ਹਾ ਸਿਰਸਾ) ਬਹੁਤ ਹੀ ਮਿਲਣਸਾਰ ਤੇ ਹਰਮਨ ਪਿਆਰੀ ਸ਼ਖ਼ਸੀਅਤ ਸਵਰਗੀ ਰਾਗੀ ਪਾਲ ਸਿੰਘ ਸੰਧੂ ਹਾਰਨੀ ਕਲਾਂ (ਜ਼ਿਲ੍ਹਾ ਸਿਰਸਾ) ਵਾਲੇ 90 ਸਾਲ ਦੀ ਉਮਰ ਭੋਗਦੇ ਹੋਏ ਕੁਝ ਸਮਾਂ ਬੀਮਾਰ ਰਹਿ ਕੇ 20 ਅਕਤੂਬਰ 2023 ਨੂੰ ਅਕਾਲ ਚਲਾਣਾ ਕਰ ਗਏ। ਅਕਾਲ ਚਲਾਣੇ ਤੋਂ 3 ਦਿਨ ਪਹਿਲਾਂ 17 ਅਕਤੂਬਰ ਨੂੰ ਸਤਿਗੁਰੂ ਉਦੇ ਸਿੰਘ ਜੀ ਉਹਨਾਂ ਦੇ ਗ੍ਰਹਿ ਵਿਖੇ ਉਹਨਾਂ ਨੂੰ ਦਰਸ਼ਨ ਦੇ ਕੇ ਗਏ ਸਨ। ਉਹਨਾਂ ਦਾ ਪਿਛਲਾ ਪਿੰਡ ਚੀਚਾ ਜ਼ਿਲ੍ਹਾ ਅੰਮ੍ਰਿਤਸਰ ਸੀ। ਉਹਨਾਂ ਦੇ ਪਿਤਾ ਦਾ ਨਾਂਅ ਸ੍ਰ. ਖਿਊਣ ਸਿੰਘ ਅਤੇ ਮਾਤਾ ਦਾ ਨਾਂਅ ਬਸੰਤ ਕੌਰ ਸੀ। ਉਹਨਾਂ ਦੀ ਪਤਨੀ ਮਹਿੰਦਰ ਕੌਰ ਸੀ ਜੋ ਦੋ ਦਹਾਕੇ ਪਹਿਲਾਂ ਹੀ ਗੁਜਰ ਗਈ ਸੀ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਮੁੱਖ ਹਜ਼ੂਰੀ ਰਾਗੀਆਂ ਸੰਤ ਦਰਸ਼ਨ ਸਿੰਘ ਅਤੇ ਸੰਤ ਖ਼ਜ਼ਾਨ ਸਿੰਘ ਦੇ ਸਭ ਤੋਂ ਛੋਟੇ ਭਰਾ ਸਨ। ਉਹ ਵਰਤਮਾਨ ਪ੍ਰਮੁੱਖ ਹਜ਼ੂਰੀ ਰਾਗੀ ਹਰਬੰਸ ਸਿੰਘ ਘੁੱਲਾ ਦੇ ਚਾਚਾ ਜੀ ਸਨ। ਸ੍ਰ. ਅਜੀਤ ਸਿੰਘ, ਸ੍ਰ. ਗੁਰਮੁਖ ਸਿੰਘ ਅਤੇ ਸ੍ਰ. ਦਿਆਲ ਸਿੰਘ ਉਹਨਾਂ ਦੇ ਵੱਡੇ ਭਰਾ ਸਨ। ਉਹਨਾਂ ਦੀਆਂ ਦੋ ਭੈਣਾਂ ਪ੍ਰਮੇਸ਼ਰ ਕੌਰ (ਤਲਵਾੜਾ ਲੀਲ) ਅਤੇ ਸੁਰਜੀਤ ਕੌਰ ਕੰਗ ਸਨ। ਉਹ ਆਪਣੀਆਂ ਚਾਰ ਪੁੱਤਰੀਆਂ ਅਤੇ ਪੰਜ ਪੋਤਰੀਆਂ ਨੂੰ ਅਸਹਿ ਵਿਛੋੜਾ ਦੇ ਗਏ ਹਨ। ਰਾਗੀ ਪਾਲ ਸਿੰਘ ਸੰਧੂ ਅਨੇਕਾਂ ਨਾਮਧਾਰੀ ਹੋਲਿਆਂ ਮੇਲਿਆਂ 'ਤੇ ਹਜ਼ੂਰੀ ਰਾਗੀਆਂ ਨਾਲ ਸ਼ਾਮਿਲ ਹੋ ਕੇ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਕਰਦੇ ਰਹੇ। ਰਾਗੀ ਪਾਲ ਸਿੰਘ ਸੰਧੂ ਨਮਿੱਤ ਸਧਾਰਨ ਪਾਠ ਦਾ ਭੋਗ 20 ਅਕਤੂਬਰ 2023 ਨੂੰ ਸੰਤ ਨਗਰ ਦੇ ਪ੍ਰਤਾਪ ਸਿੰਘ ਮੰਦਰ ਵਿਖੇ ਉਹਨਾਂ ਦੇ ਹੋਣਹਾਰ ਸਪੁੱਤਰਾਂ ਰਘਬੀਰ ਸਿੰਘ ਸੰਧੂ ਅਤੇ ਕਵੀਸ਼ਰ ਬਲਵਿੰਦਰ ਸਿੰਘ ਸੰਧੂ, ਪੋਤਰੇ ਸਮਸ਼ੇਰ ਸਿੰਘ ਤੇ ਗੁਰਸੇਵਕ ਸਿੰਘ ਅਤੇ ਸਮੂਹ ਪਰਿਵਾਰ ਵੱਲੋਂ ਪਾਇਆ ਗਿਆ। ਇਸ ਮੌਕੇ ਗਿਆਨੀ ਮੱਖਣ ਸਿੰਘ ਗਿੱਲ, ਮੱਲੇਕਾਂ ਵਾਲਿਆਂ ਦੇ ਕਵੀਸ਼ਰੀ ਜੱਥੇ ਨੇ ਹਾਜ਼ਰ ਸੰਗਤਾਂ ਨਾਲ ਗੁਰ-ਇਤਿਹਾਸ ਤੇ ਸਿੱਖ ਇਤਿਹਾਸ ਸਾਂਝਾ ਕਰਦਿਆਂ ਹੋਇਆਂ ਰਾਗੀ ਪਾਲ ਸਿੰਘ ਸੰਧੂ ਦੇ ਜੀਵਨ ਦੀਆਂ ਝਲਕੀਆਂ ਪੇਸ਼ ਕਰਦਿਆਂ ਹੋਇਆਂ ਉਹਨਾਂ ਨੂੰ ਗੁਰੂ- ਕਿਰਪਾ ਦੇ ਪਾਤਰ ਦਰਸਾਇਆ।ਉਪਰੰਤ ਉੱਘੇ ਲੇਖਕ ਤੇ ਮਹਾਨ ਵਿਦਵਾਨ ਸ੍ਰ: ਸਵਰਨ ਸਿੰਘ ਵਿਰਕ (ਕਰੀਵਾਲਾ), ਪੰਥਕ ਕਵੀ ਜੋਗਿੰਦਰ ਸਿੰਘ ਕੰਗ (ਲੁਧਿਆਣਾ), ਸ੍ਰ: ਨਿਰਵੈਰ ਸਿੰਘ ਸਾਬਕਾ ਸਰਪੰਚ (ਪ੍ਰਤਾਪ ਨਗਰ) ਅਤੇ ਸੰਤ ਗਿਆਨ ਸਿੰਘ ਕੱਕੜ (ਸਟੇਜ ਸਕੱਤਰ) ਨੇ ਰਾਗੀ ਪਾਲ ਸਿੰਘ ਸੰਧੂ ਨੂੰ ਭਰਪੂਰ ਸ਼ਰਧਾਂਜਲੀਆਂ ਭੇਟ ਕੀਤੀਆਂ।ਇਸ ਮੌਕੇ ਮੁੱਖ ਰਾਗੀ ਹਰਬੰਸ ਸਿੰਘ ਘੁੱਲਾ, ਨਰਿੰਦਰ ਸਿੰਘ, ਸੰਤ ਸਿੰਘ, ਸਤਿੰਦਰ ਸਿੰਘ ਭੱਪੀ (ਨਾਭਾ), ਬਿਕਰਮ ਸਿੰਘ, ਨਵਜੋਤ ਸਿੰਘ, ਐਸ.ਡੀ.ਉ. ਦਿਲਪ੍ਰੀਤ ਸਿੰਘ ਕੰਗ (ਲੁਧਿਆਣਾ), ਮਹਿੰਦਰ ਸਿੰਘ ਬਹਮਾ, ਗਿਆਨ ਸਿੰਘ ਬਹਮਾ ਅਤੇ ਗੁਰਚਰਨ ਸਿੰਘ ਕਿਲ੍ਹੇ ਵਾਲਿਆਂ ਸਮੇਤ ਵੱਡੀ ਗਿਣਤੀ ਵਿੱਚ ਸੰਗਤਾਂ ਹਾਜ਼ਰ ਸਨ।

**ਜਾਰੀ ਕਰਤਾ: ਜੋਗਿੰਦਰ ਸਿੰਘ ਕੰਗ**
**ਮੋਬਾ: 9878503673**



Sri Satguru Jagjit Singh Ji eLibrary NamdhariElibrary@gmail.com

**ਕਿਸ਼ਤ-22**

– ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ-ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਦੂਸਰੀ ਯਾਤਰਾ-2007 ਦੀ ਕਿਸ਼ਤ -ਸੰਪਾਦਕ)**

## ਮੇਰੀ ਦੂਸਰੀ ਪਾਕਿਸਤਾਨ ਯਾਤਰਾ-2007
## 13.04.2007

....ਢੋਲਚੀ ਪਰਦੇ ਪਿੱਛੇ ਹੀ ਢੋਲ ਵਜਾ ਰਿਹਾ ਸੀ, ਸਾਹਮਣੇ ਬੈਠੇ ਲੋਕਾਂ ਨੂੰ ਪਹਿਲਾਂ ਹੀ ਨੱਚਣ ਤੇ ਮਜਬੂਰ ਕਰ ਦਿੱਤਾ। ਬਲਵੰਤ ਢੋਲਚੀ ਹਮੇਸ਼ਾ ਹੀ ਪਰਦੇ ਪਿਛੇ ਹੀ ਪੰਜ ਮਿੰਟ ਪਹਿਲਾਂ ਢੋਲ ਦੇ ਕਰਤਬ ਵਿਖਾ ਕੇ, ਆਪਣੇ ਹੱਥਾਂ ਦੇ ਕਮਾਲ ਦਾ ਸਿੱਕਾ ਜਮਵਾ ਲਿਆ ਕਰਦਾ ਸੀ। ਪਰਦਾ ਉਠਿਆ ਤਾਂ ਛੇ ਫੁਟਾ ਬਲਵੰਤ ਢੋਲਚੀ ਆਪ ਹੀ ਨੱਚ ਨੱਚ ਕੇ ਢੋਲ ਦੀਆਂ ਵੰਨ ਸੁਵੰਨੀਆਂ ਗਤਾਂ ਕੱਢ ਰਿਹਾ ਸੀ। ਪੰਜਾਬ ਦੇ ਚੁਣਵੇਂ ਨੌਜਵਾਨ ਭੰਗੜਚੀ ਜਦੋਂ ਸਟੇਜ ਤੇ ਨਮੂਦਾਰ ਹੋਏ ਤਾਂ ਮਾਹੌਲ ਸਾਰਾ ਹੀ ਨੱਚਣਹਾਰਾ ਬਣ ਗਿਆ।

ਸ੍ਰ. ਤੇਜਾ ਸਿੰਘ ਮੇਰੇ ਕੋਲ ਖੜ੍ਹੇ ਸਨ। ਫਾਈਲਾਂ ਮੇਰੇ ਹੱਥ ਫੜਾ ਕੇ ਕਹਿਣ ਲੱਗੇ, 'ਅਮਰੀਕ ਸਿੰਘ, ਫੜ ਮੇਰੇ ਤੋਂ ਹੁਣ ਨਹੀਂ ਰਿਹਾ ਜਾਂਦਾ।' ਪੰਝਤਰ ਸਾਲਾ ਨੌਜਵਾਨ ਭੱਜ ਕੇ ਸਟੇਜ ਤੇ ਚੜ੍ਹ ਗਿਆ ਤੇ ਢੋਲਚੀ ਨੂੰ ਆਪ ਤਾਲ ਦੱਸ ਕੇ ਨੱਚਣ ਲੱਗ ਪਿਆ। ਸਾਰੇ ਭੰਗੜਾ ਟੀਮ ਵਾਲੇ ਹੈਰਾਨ, ਇਹ ਤਾਲ ਸ਼ਾਇਦ ਉਹਨਾਂ ਸਿੱਖਿਆ ਹੀ ਨਹੀਂ ਸੀ। ਮਾਈਕ ਹੱਥ ਵਿੱਚ ਲੈ ਕੇ ਆਖਣ ਲੱਗੇ, ਜਿਹੜਾ ਭੰਗੜਾ ਤੁਸੀਂ ਕਰ ਰਹੇ ਹੋ, ਉਹ ਕੋਈ ਭੰਗੜਾ ਏ? ਇਹ ਤਾਂ ਕਿਸੇ ਅੰਗਰੇਜ਼ੀ ਡਾਂਸ ਦੀ ਨਕਲ ਏ? ਆਓ ਪੁੱਤਰ, ਮੇਰੇ ਨਾਲ ਪਾਓ ਅਸਲੀ ਸਿਆਲ ਕੋਟੀ ਭੰਗੜਾ।

ਗੱਲ ਕੀ ਉਹ ਰਸ ਬੱਝਾ ਕਿ ਦੇਸੀ ਵਿਦੇਸ਼ੀ ਸਭ ਸਟੇਜ ਤੇ ਚੜ੍ਹ ਕੇ ਸ੍ਰ. ਤੇਜਾ ਸਿੰਘ ਨਾਲ ਨੱਚਣ ਲੱਗ ਪਏ। ਜਿਹੜੇ ਬੈਠੇ ਸਨ, ਉਹ ਵੀ ਹੱਥਾਂ ਨਾਲ ਤਾਲ ਦੇ ਰਹੇ ਸਨ। ਰਾਤ ਦਾ ਇੱਕ ਵੱਜ ਗਿਆ। ਆਸਟ੍ਰੇਲੀਆ ਦੇ ਲੰਮ ਸਲੰਮੇ ਨੌਜਵਾਨ, ਕੰਬੋਡੀਆ ਦੇ ਬੋਧੀ, ਅਮਰੀਕਨ, ਭਾਰਤੀ, ਅਫਰੀਕਨ, ਯੂਰਪੀ, ਸਭ ਕੱਠੇ ਭੰਗੜਾ ਪਾ ਰਹੇ ਸਨ। ਜਿਵੇਂ ਸਾਰੀ ਦੁਨੀਆਂ ਏਸ ਸਟੇਜ ਤੇ ਕੱਠੀ ਹੋ ਗਈ ਹੋਵੇ। ਸਭ ਲੋਕ-ਨਾਚ ਇੱਕ ਹੋ ਗਏ ਹੋਣ, ਸਾਰੇ ਸਭਿਆਚਾਰ ਇੱਕ ਹੋ ਗਏ ਹੋਣ।

ਖਾਣਾ ਤਿਆਰ ਸੀ ਤੇ ਲੰਗਰ ਇਨਚਾਰਜ ਵਾਰ ਵਾਰ ਕਹਿ ਰਿਹਾ ਸੀ, ਬੰਦ ਕਰੋ। ਖਾਣਾ ਠੰਢਾ ਹੋ ਜਾਏਗਾ ਤੇ ਸਾਡੀ ਮਿਹਨਤ ਐਵੇਂ ਜਾਏਗੀ। ਪਰ ਕੌਣ ਸੁਣਦਾ ਸੀ ਉਹਦੀ। ਢੋਲਚੀ ਆਪਣੇ ਵੱਖਰੇ ਕਰਤੱਬ ਵਿਖਾ ਰਿਹਾ ਸੀ, ਦੂਸਰੇ ਢੋਲ ਦੇ ਉਲਟੇ ਪਾਸੇ ਉਤੇ ਪੰਜ ਰੁਪਏ ਦੇ ਸਿੱਕੇ ਰੱਖ ਕੇ ਜਦੋਂ ਆਪਣੇ ਢੋਲ 'ਤੇ ਡੱਗਾ ਲਾਉਂਦਾ ਤਾਂ ਪੰਜੇ ਰੁਪਏ ਉਸੇ ਤਾਲ ਤੇ ਭੰਗੜਾ ਪਾਣਾ ਸ਼ੁਰੂ ਕਰ ਦਿੰਦੇ। ਲੋਕ ਹੈਰਾਨ ਸਨ ਉਹਦੀ (ਢੋਲਚੀ ਦੀ) ਕਲਾ ਤੋਂ। ਰਾਤ ਦੇ ਢਾਈ ਵਜੇ ਜਾ ਕੇ ਇਹ ਪ੍ਰੋਗਰਾਮ ਖਤਮ ਹੋਇਆ ਤੇ ਸਾਰੇ ਲੋਕਾਂ ਖਾਣਾ ਖਾਧਾ।

ਹਾਂ ਤੇ ਆਪਾਂ ਫੇਰ ਪਿੰਡ 'ਸਤਰਾਹ' ਵਾਲੇ ਸਵਾਗਤੀ ਜਲੂਸ ਦੀ ਯਾਦ ਕਰੀਏ। ਸੜਕ ਤੋਂ ਕੋਈ ਅੱਧਾ ਕਿਲੋਮੀਟਰ ਸਾਡੇ ਮੇਜ਼ਬਾਨ ਮੁਹੰਮਦ ਸਈਦ ਹੁਰਾਂ ਦਾ ਬਾਸਮਤੀ ਚੌਲਾਂ ਦਾ ਸ਼ੈਲਰ ਸੀ। ਇਹ ਜਲੂਸ ਭੰਗੜਾ ਪਾਂਦਾ ਪੂਰੇ ਅੱਧੇ ਘੰਟੇ ਵਿੱਚ ਸ਼ੈਲਰ ਦੇ ਸਾਹਮਣੇ ਪੁੱਜਾ ਹੋਵੇਗਾ। ਮੇਨ ਗੇਟ ਦੇ ਬਾਹਰਵਾਰ ਪੁੱਜੇ ਤਾਂ ਇੱਕ ਪਾਸੇ ਕੁਰਸੀਆਂ ਲੱਗੀਆਂ ਹੋਈਆਂ ਤੇ ਸਾਹਮਣੇ ਘੇਰੇ ਵਿੱਚ ਮੰਜੀਆਂ ਡਾਹੀਆਂ ਗਈਆਂ ਸਨ। ਅਸੀਂ ਤੇ ਸਾਰੇ ਲੋਕ ਕੁੱਝ ਕੁਰਸੀਆਂ ਤੇ ਕੁੱਝ ਮੰਜੀਆਂ ਤੇ ਬੈਠ ਗਏ। ਢੋਲ ਵਾਲਾ ਅਜੇ ਵੀ ਤਾਲ ਦੇ ਰਿਹਾ ਸੀ ਤੇ ਸਾਡੇ ਸਾਹਮਣੇ ਭੰਗੜਾ ਇੱਕ ਵੇਰਾਂ ਫੇਰ ਚਰਮ ਸੀਮਾ ਤੇ ਪੁੱਜ ਗਿਆ ਲੱਗਦਾ ਸੀ।

ਆਖਰ ਮੀਆਂ ਮੁਹੰਮਦ ਸਈਦ ਨੇ ਢੋਲ ਵਾਲੇ ਨੂੰ ਮਸਾਂ ਬੰਦ ਕਰਵਾਇਆ ਤੇ ਮਾਹੌਲ ਸ਼ਾਂਤ ਹੋਇਆ।

ਜ਼ਾਇਦ ਮੁਮਤਾਜ਼ ਹੁਰਾਂ ਖੜ੍ਹੇ ਹੋ ਕੇ ਸਾਰੇ ਇਕੱਠ ਨੂੰ ਸੰਬੋਧਨ ਕੀਤਾ, 'ਭਰਾਵੋ! ਇਹ ਸਾਡੇ ਭਰਾ ਭਾਰਤ ਵਿੱਚੋਂ ਆਏ ਨੇ, ਪਰ ਹੈਣ ਏਸ ਧਰਤੀ ਦੇ ਜੰਮਪਲ। ਤੁਸਾਂ ਇਹਨਾਂ ਦਾ ਤੇ ਸਾਡਾ ਨਿੱਘਾ ਸੁਆਗਤ ਕੀਤਾ ਏ, ਅਸੀਂ ਇਹਨਾਂ ਸਮੇਤ ਤੁਹਾਡੇ ਮਮਨੂਨ ਤੇ ਮਸ਼ਕੂਰ (ਧੰਨਵਾਦੀ) ਹਾਂ। ਸਾਨੂੰ ਏਥੇ ਪਹੁੰਚਦਿਆਂ ਬਹੁਤ ਦੇਰ ਹੋ ਗਈ, ਸੋ ਅਸੀਂ ਤੁਹਾਡੇ ਤੋਂ ਮੁਆਫ਼ੀ ਦੇ ਖ਼ਾਸਤਗਾਰ (ਚਾਹਵਾਨ) ਹਾਂ।'

ਫੇਰ ਦੋ ਦੋ ਮਿੰਟ ਸਾਨੂੰ ਆਪਣੇ ਬਾਰੇ ਦੱਸਣ ਲਈ ਕਿਹਾ ਗਿਆ। ਅਸਾਂ ਸਾਰਿਆਂ ਸੰਖੇਪ ਵਿੱਚ ਆਪਣੀ ਜਾਣ ਪਛਾਣ ਕਰਾਈ। ਸਾਧੂ ਸਿੰਘ ਹੁਰਾਂ ਕਿਹਾ, 'ਤੁਸਾਂ ਸਾਨੂੰ ਏਥੇ ਸੱਦ ਕੇ ਬਹੁਤ ਕੁੱਝ ਜਾਣਨ ਦਾ ਮੌਕਾ ਦਿੱਤਾ ਏ। ਤੁਹਾਡੀ ਮਹਿਮਾਨ ਨਵਾਜੀ ਤੇ ਕੁਰਬਾਨ ਹੋ ਜਾਣ ਨੂੰ ਜੀ ਕਰਦਾ ਏ।'

ਬਲੀ ਸਿੰਘ ਹੁਰਾਂ ਕਿਹਾ, ਸ਼ਾਲਾ ਸਾਡੀ ਦੋਹਾਂ ਮੁਲਕਾਂ ਦੀ ਦੋਸਤੀ ਬਣੀ ਰਹੇ ਤੇ ਅਸੀਂ ਤੇ ਤੁਸੀਂ ਏਸੇ ਤਰ੍ਹਾਂ ਘੁਟ ਘੁਟ ਮਿਲਦੇ ਰਹੀਏ।'

'ਤੁਹਾਡੇ ਪਿਆਰ ਨੇ ਸਾਨੂੰ ਐਸਾ ਭਰਪੂਰ ਕੀਤਾ ਏ ਕਿ ਇਹਦੇ ਖੁਮਾਰ ਨਾਲ ਅਸੀਂ ਮਖਮੂਰ ਹੋਏ ਪਏ ਹਾਂ। ਸਾਨੂੰ ਸਾਰੀ ਦੁਨੀਆਂ ਆਪਣੀ ਲੱਗਣ ਲੱਗ ਪਈ ਏ। ਅੱਲ੍ਹਾ ਕਰੇ ਤੁਸੀਂ ਸੁਖੀ ਵੱਸੋ ਤੇ ਆਪਸ ਵਿੱਚ ਮੁਹੱਬਤ ਦੇ ਗੀਤ ਗਾ ਕੇ ਸਾਰੀ ਦੁਨੀਆਂ ਨੂੰ ਮਸਤ ਕਰ ਦਿਓ। ਤੁਹਾਡਾ ਇਹ ਪਿਆਰ ਸਾਰੀ ਦੁਨੀਆਂ ਵਿੱਚ ਫੈਲ ਜਾਏ ਤੇ ਨਫਰਤ ਕਦੂਰਤ ਏਸ ਦੁਨੀਆਂ ਤੋਂ ਡੇਰਾ ਚੁਕ ਜਾਵੇ।' ਇਹ ਲਫ਼ਜ ਬੜੇ ਭਾਵਕ ਹੋ ਕੇ ਮੇਰੇ ਮੂੰਹੋਂ ਨਿਕਲੇ।

ਗੁਰਤੇਜ ਸਿੰਘ ਹੁਰਾਂ ਤੇ ਰਮਨਦੀਪ ਜੀ ਨੇ ਬੜੇ ਮੋਹ ਭਰੇ ਸ਼ਬਦਾਂ ਵਿੱਚ ਲੋਕਾਂ ਦਾ ਧੰਨਵਾਦ ਕੀਤਾ। ਕਿਹਾ, 'ਸੱਜਣੋ ਜਿੰਦਗੀ ਦੇ ਇਹ ਪਲ ਸਾਨੂੰ ਉਮਰ ਭਰ ਯਾਦ ਰਹਿਣਗੇ। ਤੁਸੀਂ ਵੀ ਸਾਨੂੰ ਨਾ ਭੁਲਿਆ ਜੇ। ਯਾਦਾਂ ਦੀ ਇਹ ਪਿਆਰ ਗੰਢ ਏਨੀ ਪੀਚ ਹੋ ਜਾਏ ਕਿ ਖੋਲ੍ਹਿਆਂ ਵੀ ਨਾ ਖੁਲ੍ਹ ਸਕੇ। ਤੁਸੀਂ ਸਾਰੇ ਹੀ ਬੜੇ ਪਿਆਰੇ ਹੋ, ਤੁਹਾਡਾ ਇਹ ਪਿਆਰ ਦੁਨੀਆਂ ਦੀਆਂ ਸਭ ਨਫਰਤਾਂ ਦੂਰ ਕਰ ਸਕਦਾ ਏ।'

ਮੁਮਤਾਜ ਹੁਰੀਂ ਤਾਂ ਜਿਵੇਂ ਮਸਤਾਨੇ ਹੀ ਹੋ ਗਏ। ਕਹਿਣ ਲੱਗੇ, 'ਯਾਰੋ, ਮੈਨੂੰ ਪਤਾ ਨਹੀਂ ਸੀ ਮੇਰੇ ਕੋਲ ਹੀ ਇਹ ਪ੍ਰੇਮ ਨਗਰੀ ਵੱਸਦੀ ਏ। ਇਹਨਾਂ ਸਾਰਿਆਂ ਦੀ ਬਦੌਲਤ ਅੱਜ ਤੁਹਾਨੂੰ ਜਾਣ ਵੀ ਸਕਿਆ ਤੇ ਮੰਨ



Sri Satguru Jagjit Singh Ji eLibrary NamdhariElibrary@gmail.com

ਵੀ। ਅੱਲ੍ਹਾ ਕਰੇ ਤੁਸੀਂ ਏਸੇ ਤਰ੍ਹਾ ਲੋਕਾਂ ਵਿੱਚ ਪਿਆਰ ਤੇ ਮੁਹੱਬਤਾਂ ਵੰਡਦੇ ਰਹੋ। ਵਕਤ ਬਹੁਤ ਹੋ ਗਿਆ ਏ, ਫੇਰ ਮਿਲਾਂਗੇ ਖ਼ੁਦਾ ਨੇ ਚਾਹਿਆ ਤਾਂ।'

ਮਲਿਕ ਮੁਹੰਮਦ ਸਈਦ ਨੇ ਸਾਨੂੰ ਸਾਰਿਆਂ ਨੂੰ ਇੱਕ ਇੱਕ ਪੈਕਟ ਜਿਸ ਵਿੱਚ ਜਪਾਨੀ ਕੱਪੜੇ ਦਾ ਸੂਟ ਤੇ 376 ਦੀ ਮਲਮਲ ਦੀ ਪੱਗ ਸੀ ਤੋਹਫੇ ਵਜੋਂ ਦਿੱਤਾ ਇੱਕ ਬਜ਼ੁਰਗ ਦੇ ਹੱਥੀਂ, ਤੇ ਨਾਲ ਹੀ ਇਹ ਵੀ ਆਖਿਆ ਕਿ ਇੱਕ ਇੱਕ ਕੱਟਾ ਬਾਸਮਤੀ ਚਾਵਲ ਤੁਹਾਡੇ ਲਈ ਤੋਹਫ਼ੇ ਵਜੋਂ, ਮਨਜ਼ੂਰ ਕਰਨੇ।

ਮੈਂ ਹੱਸ ਕੇ ਆਖਿਆ, 'ਇੱਕ ਇੱਕ ਖੋਤਾ ਵੀ ਸਾਨੂੰ ਲੈ ਦਿਓ ਤਾਕਿ ਅਸੀਂ ਲੱਦ ਕੇ ਬਾਰਡਰ ਤੱਕ ਲੈ ਜਾਈਏ।'

ਅੱਗੋਂ ਹਾਜ਼ਰ ਜੁਆਬ ਮੁਮਤਾਜ਼ ਕਿਹੜਾ ਘੱਟ ਸੀ, ਆਖਣ ਲੱਗਾ– 'ਅਸੀਂ ਤਾਂ ਦੇ ਦਿਆਂਗੇ ਪਰ ਪਾਸਪੋਰਟ ਵੀਜ਼ਾ ਨਹੀਂ ਬਣੇਗਾ ਉਹਦਾ, ਸਾਡੀ ਸਰਕਾਰ ਵੀਜ਼ਿਆਂ ਪ੍ਰਤੀ ਬਹੁਤ ਕੰਜੂਸ ਏ।'

ਸਾਰੇ ਬਹੁਤ ਹੱਸੇ। ਸਾਹਮਣੇ ਹੀ ਮੇਜ਼ਾਂ ਤੇ ਖਾਣਾ ਲਗਾ ਹੋਇਆ ਸੀ, ਅਸਾਂ ਜਾਣਿਆ ਸਾਡੇ ਖਾਣ ਵਾਲੀ ਕੋਈ ਚੀਜ਼ ਨਹੀਂ ਹੋਣੀ। ਅਸਾਂ ਠੰਢੇ ਦੀ ਇੱਕ ਇੱਕ ਬੋਤਲ ਲਈ ਤੇ ਉਹਨਾਂ ਦੇ ਵਿੱਚ ਹੀ ਤੁਰਦੇ ਫਿਰਦੇ ਰਹੇ। ਤਿੰਨ ਚਾਰ ਸੌ ਆਦਮੀ ਨੇ ਕੱਠਿਆਂ ਖਾਣਾ ਖਾਧਾ।

ਲੌ ਜੀ ਵਿਛੜਨ ਘੜੀ ਆ ਗਈ। ਅਸਾਂ ਚੌਲਾਂ ਦੇ ਕੱਟਿਆਂ ਤੋਂ ਮਾਫ਼ੀ ਮੰਗੀ, ਫੇਰ ਵੀ ਇੱਕ ਕੱਟਾ ਤਾਂ ਉਹਨਾਂ ਕਾਰ ਵਿੱਚ ਰੱਖ ਹੀ ਦਿੱਤਾ।

ਮੈਂ ਕੀਹ ਅਸੀਂ ਸਾਰੇ ਹੀ ਏਸ ਪਿਆਰ ਮਿਲਣੀ ਬਾਰੇ ਸੋਚ ਰਹੇ ਸਾਂ। ਇਹ ਕੈਸਾ ਮੁਹੱਬਤ ਦਾ ਰਿਵਾਜ਼ ਜੋ ਇੱਕ ਦੂਜੇ ਨੂੰ ਨਾ ਜਾਣਦੇ ਹੋਏ ਵੀ ਏਨਾ ਜਾਣ ਗਏ ਹਾਂ ਕਿ ਹੋਰ ਕੁੱਝ ਜਾਣਨ ਦੀ ਲੋੜ ਹੀ ਤਾਂ ਨਹੀਂ ਰਹੀ।

ਯਾਦ ਨਹੀਂ ਕਾਰ ਵਿੱਚ ਬੈਠਣ ਤੱਕ ਅਸਾਂ ਕਿੰਨਿਆਂ ਅਨਜਾਣੇ ਦੋਸਤਾਂ ਨੂੰ ਜੱਫੀਆਂ ਪਾਈਆਂ। ਕਿੰਨਿਆਂ ਨਾਲ ਹੱਥ ਮਿਲਾਏ ਤੇ ਕਿੰਨਿਆਂ ਨੂੰ ਅਸਾਂ ਦੂਰੋਂ ਸਲਾਮ ਆਖੀ। ਅਜੀਬ ਨਜ਼ਾਰਾ ਸੀ ਉਹ ਲਫ਼ਜਾਂ ਵਿੱਚ ਕਿਵੇਂ ਬਿਆਨ ਕੀਤਾ ਜਾ ਸਕਦਾ ਏ।

ਕਾਰਾਂ ਵਿੱਚ ਬੈਠ ਕੇ ਅਸਾਂ ਸਭ ਨੂੰ ਫੇਰ ਕੱਠੀ ਸਲਾਮ ਆਖੀ, ਕਾਰਾਂ ਤੁਰ ਪਈਆਂ ਪਰ ਇੰਜ ਲੱਗਦਾ ਸੀ ਜਿਵੇਂ ਸਾਡਾ ਕੁੱਝ ਰਹਿ ਗਿਆ ਏ 'ਸਤਰਾਹ' ਦੀ ਧਰਤੀ ਤੇ।

ਸਤਰਾਹ ਏਸ ਪਿੰਡ ਨੂੰ ਏਸ ਵਾਸਤੇ ਆਖਿਆ ਜਾਂਦਾ ਹੈ ਕਿ ਵੱਖ ਵੱਖ ਸੱਤ ਪਿੰਡਾਂ ਨੂੰ ਰਾਹ ਏਥੋਂ ਜਾਂਦੇ ਹਨ। ਇਹ ਮੈਨੂੰ ਉਥੋਂ ਦੇ ਇੱਕ ਬਜ਼ੁਰਗ ਨੇ ਦੱਸਿਆ। ਪਿੰਡ ਗੁਰੂ ਚੱਕ, ਵਾਂਢੋ, ਖੰਡੂਵਾਲੀ, ਬਸਰਾਅ ਤੇ ਬਾਕੀ ਮੈਨੂੰ ਯਾਦ ਨਹੀਂ, ਕਾਗਜ਼ ਤੇ ਲਿਖ ਨਹੀਂ ਸਾਂ ਸਕਿਆ।

ਸਾਰਾ ਰਸਤਾ ਅਸੀਂ ਹੁਣੇ ਹੁਣੇ ਹੋਈ ਇਸ ਪਿਆਰ ਮਿਲਣੀ ਬਾਰੇ ਗੱਲਾਂ ਕਰਦੇ ਰਹੇ। ਗੱਲਾਂ ਮੁੱਕ ਨਹੀਂ ਸਨ ਰਹੀਆਂ, ਪਰ ਸਫ਼ਰ ਸਾਡਾ ਮੁੱਕ ਚੁੱਕਾ ਸੀ ਤੇ ਅਸੀਂ ਮਲਿਕ ਜ਼ਾਹਿਦ ਹੁਸੈਨ ਦੇ ਪੈਟਰੋਲ ਪੰਪ ਤੇ ਕਾਰਾਂ ਤੋਂ ਉਤਰ ਰਹੇ ਸਾਂ।

ਇਹ ਪੈਟਰੋਲ ਪੰਪ ਇਹਨਾਂ ਦਾ ਹੁਣੇ ਹੀ ਖੁਲ੍ਹਿਆ ਹੈ। ਇਹਨੂੰ ਪੈਟਰੋਲ ਪੰਪ ਨਾ ਆਖ ਕੇ ਗੈਸ ਪੰਪ ਆਖਿਆ ਜਾਏ ਤਾਂ ਠੀਕ ਹੈ ਕਿਉਂਕਿ ਪਾਕਿਸਤਾਨ ਵਾਲਿਆਂ ਨੂੰ ਕੁਦਰਤ ਨੇ ਇਤਨੀ ਗੈਸ ਦਿੱਤੀ ਏ ਕਿ ਕੋਈ ਟਰੱਕ, ਬੱਸ, ਕਾਰ, ਏਥੋਂ ਤੱਕ ਕਿ ਥ੍ਰੀਵਹੀਲਰ ਵੀ ਗੈਸ ਤੋਂ ਹੀ ਚੱਲਦੇ ਹਨ। ਏਸੇ ਲਈ ਪ੍ਰਦੂਸ਼ਣ ਬਹੁਤ ਘੱਟ ਹੋ ਗਿਆ ਏ।

ਸਵਾਰੀਆਂ ਵਾਲੇ ਆ ਕੇ ਗੱਡੀ ਖੜ੍ਹੀ ਕਰਕੇ ਗੈਸ ਹੀ ਭਰਾਂਦੇ ਵੇਖੇ। ਟੰਕੀ ਨਾਲ ਇੱਕ ਪਾਈਪ ਜੋੜਦੇ ਤੇ ਇੱਕ ਅਜੀਬ ਜਿਹੀ ਆਵਾਜ਼ ਨਾਲ ਲੋੜੀਂਦੀ ਗੈਸ ਭਰੀ ਜਾਂਦੀ। ਗੈਸ ਦਾ ਇਹ ਭੰਡਾਰ ਕੋਟੇ ਵਿੱਚ ਮਿਲਿਆ ਦੱਸਿਆ ਜਾਂਦਾ ਹੈ।

ਜ਼ਾਹਿਦ ਮੀਆਂ ਦੱਸ ਰਹੇ ਸਨ ਕਿ ਤੁਹਾਡੇ ਤੁਫ਼ੈਲ ਤੇ ਅੱਲ੍ਹਾ ਮੀਆਂ ਦੀ ਮਿਹਰਬਾਨੀ ਨਾਲ ਗੈਸ ਕੁਨੈਕਸ਼ਨ ਪਰਸੋਂ ਹੀ ਮਿਲਿਆ ਹੈ।

ਅਸੀਂ ਲੱਗੀ ਮੇਜ਼ ਤੇ ਬੈਠੇ ਹੀ ਸਾਂ ਕਿ ਆਈਸ ਕ੍ਰੀਮ ਆ ਗਈ, ਨਾਲ ਸ਼ਰਬਤ ਦੀਆਂ ਬੰਦ ਡੱਬੀਆਂ। ਅਸੀਂ ਸਾਰਿਆਂ ਸਭ ਕੁੱਝ ਛੇਤੀ ਛੇਤੀ ਲਿਆ ਤੇ ਘਰ ਜਾਣ ਲਈ ਉਤਾਵਲੇ ਹੋ ਗਏ। ਵਕਤ ਵੀ ਤਾਂ ਸੁਖ ਨਾਲ ਡੇੜ੍ਹ ਦਾ ਹੋ ਗਿਆ ਸੀ।

ਸਾਨੂੰ ਜ਼ਾਹਿਦ ਸਾਹਿਬ ਨੇ ਚਾਬੀ ਛੱਲੇ ਦੋ ਦੋ ਚਾਰ ਚਾਰ ਦਿੱਤੇ ਤੇ ਕਾਰਾਂ ਤੇ ਸਵਾਰ ਹੋ ਮਸਾਂ ਦੋ ਵਜੇ ਘਰ ਪੁੱਜੇ। ਹੁੰਘਲਾਂਦੇ ਹੋਏ ਅਸੀਂ ਆਪਣੇ ਬਿਸਤਰਿਆਂ ਤੇ ਡਿੱਗੇ ਕਿਉਂਕਿ ਬਹੁਤ ਥੱਕ ਗਏ ਸਾਂ।

## 14.04.2007

ਸਵੇਰੇ ਇਸ਼ਨਾਨ ਕਰਕੇ ਆਪਣਾ ਸਾਮਾਨ ਸੰਭਾਲਿਆ। ਮੇਰਾ ਬੈਗ ਕੁੱਝ ਭਾਰਾ ਹੋ ਗਿਆ। ਜਿਸਦਾ ਕਾਰਨ ਮੇਰੇ ਲਾਲੇਪੁਰ ਵਾਲੇ ਘਰ ਦੀ ਮਿੱਟੀ ਸੀ। ਨਾਲ ਦਿਆਂ ਨੇ ਕਾਫ਼ੀ ਆਖਿਆ ਕਿ ਛੱਡ ਏਸ ਭਾਰ ਨੂੰ ਪਰ ਮੈਂ ਨਹੀਂਮੰਨਿਆ।

ਸਵੇਰੇ ਨੌਂ ਵਜੇ ਮੁਮਤਾਜ਼ ਸਾਹਿਬ ਨੇ ਬੂਹਾ ਖੜਕਾਇਆ। ਸਾਨੂੰ ਤਿਆਰ ਹੋਏ ਬੈਠਿਆਂ ਨੂੰ ਵੇਖ ਕੇ ਆਖਣ ਲੱਗੇ।

'ਰਾਤੀਂ ਹੀ ਬੋਰੀਆ ਬਿਸਤਰਾ ਬੰਨ੍ਹ ਕੇ ਸੁੱਤੇ ਜਾਪਦੇ ਓ ਬਾਬਿਓ।'

'ਨਹੀਂ, ਸਵੇਰੇ ਹੀ ਸਾਰੀ ਤਿਆਰੀ ਕੀਤੀ ਏ ਬਾਦਸ਼ਾਹੋ' ਮੈਂ ਉੱਤਰ ਦਿੱਤਾ।

'ਤਾਂ ਤੁਸੀਂ ਹੁਣ ਚਲੇ ਹੀ ਜਾਣਾ ਜਾਪਦਾ ਏ। ਯਾਰ ਬਹੁਤ ਔਖਾ ਜਿਹਾ ਮਹਿਸੂਸ ਹੋ ਰਿਹਾ ਏ।' ਮੁਮਤਾਜ਼ ਨੇ ਹੌਕਾ ਲੈ ਕੇ ਆਖਿਆ।

'ਸਾਡੇ ਪੈਰਾਂ ਹੇਠ ਰੋੜ ਸਾਨੂੰ ਛੇਤੀ ਛੇਤੀ ਤੋਰ।' ਮੈਂ ਕੁੜੀਆਂ ਦੇ ਇੱਕ ਗੌਣ ਦੀ ਲਾਈਨ ਪੜ੍ਹੀ। ਜੋ ਉਹ ਲੋਹੜੀ ਨੂੰ ਲੋਹੜੀ ਮੰਗਣ ਗਿਆਂ ਗਾਇਆ ਕਰਦੀਆਂ ਸਨ।

'ਸਾਡੇ ਪੈਰਾਂ ਹੇਠ ਸਲਾਈਆਂ ਅਸੀਂ ਕੌਣ ਵੇਲੇ ਦੀਆਂ ਆਈਆਂ।' ਬਲੀ ਸਿੰਘ ਹੁਰਾਂ ਇੱਕ ਹੋਰ ਲਾਈਨ ਕੁੜੀਆਂ ਵਾਂਗ ਬੋਲ ਕੇ ਆਖ ਸੁਣਾਈ।

'ਚੰਗਾ ਬਾਬਾ! ਟੈਕਸੀ ਆ ਰਹੀ ਏ, ਅਸੀਂ ਤੁਹਾਡੇ ਨਾਲ ਬਾਡਰ ਤੱਕ ਚੱਲਦੇ, ਪਰ ਗੁਰਤੇਜ ਹੁਰਾਂ ਦਾ ਅੱਜ ਹੀ ਬਹੁਤ ਜ਼ਰੂਰੀ ਕੰਮ ਏ। ਸੋ ਅਸੀਂ ਤੁਹਾਨੂੰ ਏਥੋਂ ਹੀ ਅਲਵਿਦਾ ਆਖਾਂਗੇ। ਨਾਰਾਜ਼ਗੀ ਨਾ ਕਰਨਾ।' ਮੁਮਤਾਜ਼ ਭਰੇ ਗਲੇ ਨਾਲ ਇਹ ਸਭ ਕੁੱਝ ਕਹਿ ਰਹੇ ਸਨ।

ਇਕ ਬਹੁਤ ਜ਼ਰੂਰੀ ਗੱਲ ਮੈਂ ਬਿਆਨ ਕਰਨੀ ਭੁੱਲ ਗਿਆ। ਕਲ੍ਹ ਅਸੀਂ ਥੋੜ੍ਹਾ ਜਿਹਾ ਵਕਤ ਕੱਢਕੇ ਕੱਪੜਾ ਬਾਜ਼ਾਰ ਗਏ ਸਾਂ। ਸਾਨੂੰ ਘਰਾਂ ਤੋਂ ਫਰਮਾਇਸ਼ ਹੋਈ ਸੀ ਨੂੰਹਾਂ ਧੀਆਂ ਵੱਲੋਂ ਕਿ ਸਾਡੇ ਲਈ ਇੱਕ ਇੱਕ ਚੁੰਨੀ ਜ਼ਰੂਰ ਲੈ ਕੇ ਆਉਣੀ।

ਸਾਡੇ ਦੇਸ਼ ਵਿੱਚ ਤਾਂ ਚੁੰਨੀ ਵਿਚਾਰੀ ਸਿਰੋਂ ਢਿਲਕੀ ਮੋਢਿਆਂ ਤੇ ਵੀ ਨਹੀਂ ਅਟਕੀ ਪੈਰਾਂ ਵਿੱਚ ਆ ਗਈ ਏ। ਜਿਸ ਚੀਜ਼ ਦੀ ਲੋੜ ਹੀ ਨਾ ਰਹੇ ਉਸ ਨੇ ਵਧੀਆਂ ਕੀ ਹੋਣਾ ਹੋਇਆ। ਪਾਕਿਸਤਾਨ ਵਿੱਚ ਅਜੇ ਬੀਬੀਆਂ ਚੁੰਨੀ ਸਿਰ ਤੇ ਰੱਖਦੀਆਂ ਹਨ, ਏਸ ਲਈ ਬਾਜ਼ਾਰ ਵਿੱਚ ਵੰਨ ਸੁਵੰਨੀਆਂ ਚੁੰਨੀਆਂ ਦੀ ਭਰਮਾਰ ਏ। ਪੂਰਾ ਇੱਕ ਵੱਡਾ ਬਾਜ਼ਾਰ ਸਿਰਫ਼ ਚੁੰਨੀਆਂ ਦਾ ਹੀ ਹੈ। ਥੱਬਿਆਂ ਦੇ ਥੱਬੇ ਚੁੰਨੀਆਂ ਦੇ ਥਾਨ ਅਸਾਂ ਥੋਕ ਦੁਕਾਨ ਵਿੱਚ ਵਿਕਦੇ ਵੇਖੇ।

ਅਸੀਂ ਵੀ ਏਸ ਚੁੰਨੀ ਬਾਜ਼ਾਰ ਵਿੱਚ ਮੁਮਤਾਜ਼ ਹੁਰਾਂ ਨਾਲ ਪਹੁੰਚ ਗਏ। ਮੈਨੂੰ ਤਾਂ ਚੁੰਨੀਆਂ ਦੀ ਕੋਈ ਪਛਾਣ ਹੀ ਨਹੀਂ ਸੀ ਕਿਉਂਕਿ ਮੈਨੂੰ ਤਾਂ ਹਾਲੇ ਤੱਕ ਸਬਜ਼ੀ ਖਰੀਦਣ ਦਾ ਚੱਜ ਵੀ ਨਹੀਂ ਆਉਂਦਾ। ਰੋਜ਼ ਸਬਜ਼ੀ ਲਿਆ ਕੇ ਘਰਦਿਆਂ ਤੋਂ ਵੰਨ ਸੁਵੰਨੀਆਂ ਘੁਰਕੀਆਂ ਬਰਦਾਸ਼ਤ ਕਰਦਾ ਹਾਂ। ਮੈਂ ਬਲੀ ਸਿੰਘ ਹੁਰਾਂ ਨੂੰ ਆਖਿਆ, ਪਈ ਕੱਠਿਆਂ ਹੀ ਚੁੰਨੀਆਂ ਲੈ ਲਓ ਸਾਰੇ ਹੀ ਨਮੂਨੇ। ਪਿੰਡ ਜਾ ਕੇ ਆਪਾਂ ਤਿੰਨ ਹਿੱਸੇ ਕਰ ਲਵਾਂਗੇ। ਸੋ ਇਸ ਤਰ੍ਹਾਂ ਹੀ ਹੋਇਆ, ਬਲੀ ਸਿੰਘ ਹੁਰਾਂ ਕੋਈ ਪੰਜਾਹ ਦੇ ਆਸ ਪਾਸ ਚੁੰਨੀਆਂ ਲੈ ਲਈਆਂ ਅੱਡ ਅੱਡ ਡੀਜ਼ਾਈਨਾਂ ਵਾਲੀਆਂ।



Sri Satguru Jagjit Singh Ji eLibrary NamdhariElibrary@gmail.com

# ਭਾਪਾ ਪ੍ਰੀਤਮ ਸਿੰਘ ਦੀ ਯਾਦ ਵਿੱਚ ਭਾਸ਼ਣ

**ਨਵੀਂ ਦਿੱਲੀ :** ਪੰਜਾਬੀ ਸਾਹਿਤ ਸਭਾ ਨੇ ਆਪਣੇ ਮਰਹੂਮ ਚੇਅਰਮੈਨ ਤੇ ਪੰਜਾਬੀ ਭਵਨ ਦੇ ਸੰਸਥਾਪਕ ਭਾਪਾ ਪ੍ਰੀਤਮ ਸਿੰ ਘਦੀ ਯਾਦ ਵਿਚ 18ਵਾਂ ਯਾਦਗਾਰੀ ਭਾਸ਼ਣ ਕਰਵਾਇਆ। ਪ੍ਰੋਗਰਾਮ ਦੀ ਪ੍ਰਧਾਨਗੀ ਨਾਮੀ ਸਾਹਿਤਕਾਰ ਪਦਮਸ੍ਰੀ ਅਜੀਤ ਕੌਰ ਨੇ ਕੀਤੀ। ਉਨ੍ਹਾਂ ਨਾਲ ਮੰਚ 'ਤੇ ਨਾਮਵਰ ਲੇਖਕ ਤੇ ਸਭਾ ਦੇ ਚੇਅਰਪਰਸਨ ਡਾ. ਰੇਣੂਕਾ ਸਿੰਘ, ਪ੍ਰਧਾਨ ਗੁਲਜ਼ਾਰ ਸਿੰਘ ਸੰਧੂ ਤੇ ਡਾ. ਮਨਮੋਹਨ ਸ਼ਾਮਲ ਸਨ। ਯਾਦਗਾਰੀ ਭਾਸ਼ਣ ਉੱਘੇ ਸਾਹਿਤ ਚਿੰਤਕ ਤੇ ਸਾਹਿਤਕਾਰ ਡਾ. ਮਨਮੋਹਨ ਨੇ ਦਿੱਤਾ, ਜਿਸ ਦਾ ਵਿਸ਼ਾ 'ਪੱਛਮੀ ਗਿਆਨ ਸਰੋਤ ਅਤੇ ਭਾਰਤੀ ਦਰਸ਼ਨ' ਰਿਹਾ। ਉਨ੍ਹਾਂ ਆਪਣੇ ਭਾਸ਼ਣ ਵਿਚ ਪੂਰਬ ਤੇ ਪੱਛਮ ਦੇ ਦਰਸ਼ਨ ਦੀ ਤੁਲਨਾਤਮਕ ਚਰਚਾ ਕਰਦਿਆਂ ਵੱਖ ਵੱਖ ਫਲਸਫ਼ਿਆਂ, ਭਾਸ਼ਾ ਤੇ ਬਿਰਤਾਂਤ, ਤਰਕ ਤੇ ਵਿਸ਼ਵਾਸ, ਚਾਰਵਾਕ, ਤੇ ਸਕੂਲਾਂ, ਰਿਗਵੇਦ, ਬੁੱਧ ਤੇ ਜੈਨ ਧਰਮਾਂ ਦੇ ਦਰਸ਼ਨ ਦੀ ਵਿਸਥਾਰ ਵਿਚ ਭਰਵੀਂ ਤੇ ਪ੍ਰਭਾਵੀ ਦ੍ਰਿਸ਼ਟਾਂਤ ਸਹਿਤ ਵਿਆਖਿਆ ਕੀਤੀ। ਉਨ੍ਹਾਂ ਦੱਸਿਆ ਕਿ ਭਾਰਤੀ ਦਰਸ਼ਨ ਪੱਛਮ ਦੇ ਚਿੰਤਕਾਂ ਸਦਕਾ ਸਾਹਮਣੇ ਆਇਆ। ਇਸ ਤੋਂ ਪਹਿਲਾਂ ਅਜੀਤ ਕੌਰ ਨੇ ਸ਼ਰਧਾਂਜਲੀ ਵਜੋਂ ਭਾਪਾ ਪ੍ਰੀਤਮ ਸਿੰਘ ਨਾਲ ਆਪਣੀਆਂ ਨਿੱਘੀਆਂ ਯਾਦਾਂ ਸਾਂਝੀਆਂ ਕੀਤੀਆਂ ਕਿ ਉਸ ਦੀਆਂ ਕਹਾਣੀਆਂ ਦੀ ਪਹਿਲੀ ਕਿਤਾਬ 'ਗੁਲਬਾਨੋ' 1959 ਵਿਚ ਉਨ੍ਹਾਂ ਛਾਪੀ। ਉਨ੍ਹਾਂ ਆਖਿਆ ਕਿ ਭਾਪਾ ਜੀ ਹਮੇਸ਼ਾ ਚੜ੍ਹਦੀ ਕਾਲਾ ਵਿਚ ਰਹਿੰਦੇ ਸਨ ਤੇ ਬਹੁਤ ਮਿਲਾਪੜੇ ਸੁਭਾਅ ਦੇ ਸਨ। ਪ੍ਰੋਗਰਾਮ ਦੇ ਸ਼ੁਰੂ ਵਿਚ ਭਾਪਾ ਪ੍ਰੀਤਮ ਸਿੰਘ ਦੀ ਪੁੱਤਰੀ ਡਾ. ਰੇਣੂਕਾ ਸਿੰਘ ਨੇ ਹਾਜ਼ਰ ਪ੍ਰਬੁੱਧ ਸਾਹਿਤਕਾਰਾਂ ਤੇ ਸਰੋਤਿਆਂ ਦਾ ਸਵਾਗਤ ਕੀਤਾ। ਗੁਲਜ਼ਾਰ ਸਿੰਘ ਸੰਧੂ ਨੇ ਸਭਨਾਂ ਦਾ ਧੰਨਵਾਦ ਕੀਤਾ। ਮੰਚ ਸੰਚਾਲਕ ਤੇ ਪੰਜਾਬੀ ਭਵਨ ਦੇ ਡਾਇਰੈਕਟਰ ਬਲਬੀਰ ਮਾਧੋਪੁਰੀ ਨੇ ਮੰਚ 'ਤੇ ਬੈਠੇ ਸਾਹਿਤਕਾਰਾਂ ਬਾਰੇ ਢੁਕਵੀਂ ਜਾਣ-ਪਛਾਣ ਕਰਾਉਂਦਿਆਂ ਆਖਿਆ ਕਿ ਭਾਪਾ ਜੀ ਦੀ ਸੋਚ ਸੀ ਕਿ ਪਿੰਡਾਂ ਵਿਚ ਲਾਇਬ੍ਰੇਰੀਆਂ ਖੋਲ੍ਹੀਆਂ ਜਾਣ। ਉਨ੍ਹਾਂ ਵਲੋਂ ਸ਼ੁਰੂ ਕੀਤੀ ਸਕੀਮ ਤਹਿਤ ਹੁਣ 200 ਲਾਇਬ੍ਰੇਰੀਆਂ ਚਲਾਈਆਂ ਜਾ ਰਹੀਆਂ ਹਨ। ਪ੍ਰੋਗਰਾਮ ਵਿਚ ਹੋਰਾਂ ਸਮੇਤ ਤਰਲੋਚਨ ਸਿੰਘ, ਡਾ. ਮਹਿੰਦਰ ਸਿੰਘ, ਡਾ. ਕਰਨਜੀਤ ਸਿੰਘ, ਪ੍ਰੋ. ਰਵੇਲ ਸਿੰਘ, ਪ੍ਰੋ. ਕੁਲਵੀਰ ਗੋਜਰਾ ਤੇ ਪ੍ਰੋ. ਮਨਜੀਤ ਸਿੰਘ ਆਦਿ ਹਾਜ਼ਰ ਸਨ।

## ਸਰਬੰਗੀ ਸ਼ਖਸ਼ੀਅਤ ... (ਸਫਾ 13 ਦੀ ਬਾਕੀ)

ਲਾਉਣ ਦਾ ਹੁਕਮ ਹੋ ਜਾਣਾ। ਤਦੇ ਪਤਾ ਲੱਗਣਾ ਹਜ਼ੂਰ ਨੇ ਅਲੀਚੀਆਂ ਨਾਲ ਪੱਲੇ ਭਰ ਦੇਣੇ। ਕਦੇ ਦੁਸਹਿਰੀ ਅੰਬ ਚੂਪਦਿਆਂ ਹੀ ਥੱਕ ਜਾਣਾ। ਦੇਸੀ ਘਿਉ ਦੀ ਬੂੰਦੀ ਦਾ ਸਾਰਾ ਵਰਤਾਰਾ ਖਾਧਾ ਨਾ ਜਾਣਾ। ਗਰਮ ਗਰਮ ਜਲੇਬ ਜੋੜ ਜੋੜ ਕੇ ਪਾਤਸ਼ਾਹ ਜੀ ਨੇ ਥਾਲੇ ਵਿੱਚ ਰੱਖਣੇ ਤਾਂ ਮਨ ਖਿੜ ਜਾਣਾ ਕਿ ਵਾਹ ਪਾਤਸ਼ਾਹ ਏਡਾ ਖੁੱਲ੍ਹਾ ਹੱਥ। ਜਲੇਬ ਖਾਂਦਿਆਂ ਮੂੰਹ ਭਗਲ ਜਾਣੇ ਤੇ ਫਿਰ ਦਾਲੇ 'ਚ ਡਬੋ ਡਬੋ ਜਲੇਬ ਖਾਣੇ ਤੇ ਪਾਤਸ਼ਾਹ ਜੀ ਨੇ ਇਨ੍ਹਾਂ ਪਲਾਂ ਨੂੰ ਸੰਭਾਲਣ ਲਈ ਮੂਵੀ ਕੈਮਰਾ ਫੜ ਲੈਣਾ। ਪੰਗਤਾਂ ਵਿੱਚ ਵਿਚਰਦਿਆਂ ਕਿਸੇ ਨੂੰ ਦਸਤਾਰ ਦਰੁਸਤਗੀ ਨਾਲ ਬੰਨ੍ਹਣ ਦੀ ਜਾਚ ਸਮਝਾ ਦੇਣੀ, ਕਿਸੇ ਦਾ ਧਿਆਨ ਦਸਤਾਰ ਵਿਚਲੇ ਨੀਲੇ ਡੋਰਿਆਂ ਵੱਲ ਦੁਆ, ਕੱਢਣ ਦਾ ਤਰੀਕਾ ਦੱਸ ਦੇਣਾ, ਕਿਸੇ ਦਾ ਪਹਿਨਿਆਂ ਕੁੜਤਾ ਪਜਾਮਾ ਵੇਖ ਉਸਨੂੰ ਨਾਮਧਾਰੀ ਕਾਟ ਦਾ ਗਿਆਨ ਕਰਵਾਣਾ, ਕਿਸੇ ਨੂੰ ਹੁਨਾਰਾ ਦੇਣ ਲਈ ਕੋਈ ਹਾਸ ਵਿਨੋਦ ਕਰ ਦੇਣਾ, ਕਿਸੇ ਲਈ ਕੋਈ ਕਵਿਤਾ ਦੀ ਸਤਰ ਬਣਾ ਬੋਲ ਦੇਣਾ, ਕਿਸੇ ਨੂੰ ਸਮਝਾਉਣ ਲਈ ਗੁਰਬਾਣੀ ਦੀ ਕਿਸੇ ਤੁਕ ਦਾ ਹਵਾਲਾ ਦੇਣਾ।

ਕਿਹੜੇ ਕਿਹੜੇ ਰੰਗ ਦਾ ਜ਼ਿਕਰ ਕਰੀਏ ਉਸ ਸਰਬੰਗੀ ਸ਼ਖ਼ਸੀਅਤ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਸ ਨੂੰ ਨੀਝ ਨਾਲ ਵੇਖਿਆ, ਉਹ ਉਸ ਨੂੰ ਬੇਅੰਤ, ਹੋਰ ਬੇਅੰਤ, ਹੋਰ ਵੀ ਵੱਡਾ ਬੇਅੰਤ ਪਾਤਸ਼ਾਹ, ਪਾਤਸ਼ਾਹਾਂ ਦਾ ਪਾਤਸ਼ਾਹ ਜਾਪਿਆ ਕਰਦਾ ਸੀ-

ਜਲੇਬੀਆਂ ਦਾ ਲੰਗਰ ਕਦੇ ਲੀਚੀਆਂ ਖੁਆਣਾ  
ਭਰ ਭਰ ਕੇ ਬੁੱਕ ਬੂੰਦੀ ਸਾਡੇ ਥਾਲਿਆਂ, 'ਚ ਪਾਣਾ  
ਬੋਲਾਂ ਨਾਲ ਠੰਢ ਪਾਉਣੀ ਨਦਰੀਂ ਨਿਹਾਰਦੇ  
ਕਦੇ ਮੁੜ ਕੇ ਆਵਣ ਉਹ ਦਿਨ ਬਾਹਰ ਦੇ  
ਬੈਠ ਉਹਦੀ ਬੁੱਕਲ 'ਚ ਜ਼ਿੰਦਗੀ ਸੁਆਰਦੇ।

## ਨਾਮਧਾਰੀ ਲਹਿਰ ਨੂੰ ਕਲੇਵਰ 'ਚ ... (ਸਫਾ 21 ਦੀ ਬਾਕੀ)

ਕੀਤਾ ਜਾ ਸਕਦਾ।" ਦੂਜਾ ਇਤਰਾਜ਼ ਇਹ ਸੀ ਕਿ "'ਮਾਲਵੇਂਦ੍ਰ ਬਹਾਦਰ' ਇਕ ਖਿਤਾਬ ਸੀ ਜੋ ਭਾਰਤ ਦੀ ਅੰਗਰੇਜ਼ ਸਰਕਾਰ ਵੱਲੋਂ ਉਸ ਦੇ ਵਫਾਦਾਰ ਮਾਲਵੇ ਦੇ ਰਾਜਿਆਂ, ਰਜਵਾੜਿਆਂ ਨੂੰ ਦਿੱਤਾ ਜਾਂਦਾ ਸੀ ਅਤੇ ਇਹ ਰਾਜੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਅਨੁਸਾਰ ਅੰਗਰੇਜ਼ ਸਰਕਾਰ ਨੇ (ਦੇਸ਼ ਭਗਤ) ਕੂਕਿਆਂ ਦਾ ਲਹੂ ਪੀਣ ਤੇ ਲਾਏ ਸਨ।" ਇਸ ਮਹਾਂ-ਕਾਵਿ ਦੇ ਇਤਿਹਾਸਕ ਅਤੇ ਰੂਪਕ ਮਹੱਤਵ ਕਾਰਨ ਹੁਣ ਉਪਰੋਕਤ ਉਕਾਈਆਂ ਦੂਰ ਕਰਦਿਆਂ ਇਸ ਨੂੰ ਬਦਲਵੇਂ ਨਾਉਂ "ਵਿਸ਼ਵੇਂਦ੍ਰ" ਅਧੀਨ ਪ੍ਰਕਾਸ਼ਿਤ ਕੀਤਾ ਗਿਆ ਹੈ (ਸੰ: ਸੁਵਰਨ ਸਿੰਘ ਵਿਰਕ, ਪ੍ਰਕਾਸ਼ਕ: ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਪੰਨੇ 456, ਜਿਲਦ ਪੱਕੀ, ਮੁੱਲ 500 ਰੁਪਏ) ਪੁਰਬਲੀ ਸੈਂਚੀ ਵਿਚ ਆਈਆਂ ਉਕਾਈਆਂ ਦੀ ਸੋਧ ਬਾਰੇ ਸੰਪਾਦਕ ਨੇ ਦੱਸਿਆ ਹੈ, "ਸੰਤ ਜੀ ਦੀ ਅੰਗਰੇਜ਼ ਸਰਕਾਰ ਦੇ ਰੀਕਾਰਡ ਵਿਚ ਆਈਆਂ ਜਾਣਕਾਰੀਆਂ ਦੇ ਅੰਗਰੇਜ਼ੀ ਵਿਚ ਹੋਣ ਕਾਰਨ ਉਹਨਾਂ ਦੀ ਪਹੁੰਚ ਤੋਂ ਬਾਹਰ ਸਨ। ਬਹੁਤ ਸਾਰੇ ਕੂਕਿਆਂ ਬਾਰੇ ਅੰਗਰੇਜ਼ੀ ਦੇ ਦਸਤਾਵੇਜ਼ 'ਮਾਲਵੇਂਦ੍ਰ' ਛਪਣ ਤੋਂ ਬਾਅਦ ਹੀ ਆਮ ਪਾਠਕਾਂ ਤੱਕ ਉਪਲਬਧ ਹੋਏ ਹਨ ਇਸ ਲਈ ਘਟਨਾਵਾਂ ਦੀਆਂ ਤਾਰੀਖਾਂ ਜਾਂ ਹੋਰ ਵੇਰਵਿਆਂ ਬਾਬਤ ਸੰਤ ਜੀ ਨੂੰ ਕੁੱਝ ਟਪਲੇ ਲੱਗਣੇ ਸੁਭਾਵਿਕ ਸੀ।"

ਹੱਥਲੀ ਸੈਂਚੀ ਵਿਚ ਉਪਰੋਕਤ ਦੋਵਾਂ ਇਤਰਾਜ਼ਾਂ ਨੂੰ ਦੂਰ ਕਰ ਦਿੱਤਾ ਗਿਆ ਹੈ। ਸੰਪਾਦਕ ਦੇ ਲਿਖਣ ਅਨੁਸਾਰ "ਇਸ ਮਹਾਂ ਕਾਵਿ ਨੂੰ "ਸਤਿਗੁਰੂ ਜੀ ਦੀ ਮਹਾਨ ਕੀਰਤੀ ਦੇ ਅਨੁਕੂਲ "ਵਿਸ਼ਵੇਂਦ੍ਰ" ਨਾਮ ਦਿੱਤਾ ਗਿਆ ਹੈ।" ਇਉਂ ਹੀ ਖੋਜੀਆਂ ਦੇ ਹੱਥ ਲੱਗੇ ਨਵੇਂ ਦਸਤਾਵੇਜ਼ਾਂ ਦੀ ਛਾਣ ਬੀਣ ਕਰਕੇ ਪੂਰਬਲੀ ਐਡੀਸ਼ਨ ਵਿਚਲੀਆਂ ਉਕਾਈਆਂ ਨੂੰ ਪਦ-ਟਿੱਪਣੀਆਂ ਦੇ ਰੂਪ ਵਿਚ ਦੂਰ ਕਰ ਦਿੱਤਾ ਗਿਆ ਹੈ। ਸਵਾ ਦੋ ਸੌ ਪਦ-ਟਿੱਪਣੀਆਂ ਸੰਪਾਦਕ ਦੀ ਮਿਹਨਤ ਦਾ ਮੂੰਹ ਬੋਲਦਾ ਸਬੂਤ ਹਨ। ਇਉਂ 'ਵਿਸ਼ਵੇਂਦ੍ਰ' ਨਾਮਧਾਰੀ ਲਹਿਰ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੇ ਇੱਛਕ ਪਾਠਕਾਂ ਵਾਸਤੇ ਇਕ ਸਟੀਕ ਸਰੋਤ-ਪੁਸਤਕ ਬਣ ਗਈ ਹੈ।

**ਮੋਬਾ: 9417049417**



Sri Satguru Jagjit Singh Ji eLibrary NamdhariElibrary@gmail.com



ਸ੍ਰੀ ਭੈਣੀ ਸਾਹਿਬ ਵਿਖੇ ਵਿਸ਼ਵ ਪ੍ਰਸਿੱਧ ਸਰੋਦਵਾਦਕ ਉਸਤਾਦ ਅਮਜ਼ਦ ਅਲੀ ਖਾਂ 11ਵਾਂ ਸਤਿਗੁਰੂ ਜਗਜੀਤ ਸਿੰਘ ਸੰਗੀਤ ਸਮੇਲਨ 'ਤੇ ਨਾਮਧਾਰੀ ਪਹਿਰਾਵੇ ਵਿਚ ਆਪਣੀ ਕਲਾ ਦੇ ਜ਼ੌਹਰ ਵਿਖਾ ਅਕੀਦਤ ਭੇਟ ਕਰਦੇ ਹੋਏ। -20 ਨਵੰਬਰ 2023

ਵਿਸ਼ਵ ਸ਼ਾਤੀ ਅਤੇ ਸਰਬੱਤ ਦੇ ਭਲੇ ਲਈ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿਚ ਹਵਨ ਯਗ ਦੀਆ ਸਰਗਰਮੀਆਂ 15-23 ਨਵੰਬਰ 2023











Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778

Sri Satguru Jagjit Singh Ji eLibrary NamdhariElibrary@gmail.com